TARKSHEEL




ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਜਨਵਰੀ-ਫਰਵਰੀ 2013

20/-



ਕਾਪਰ ਨਿਕਸ



ਗਲੈਲੀਓ

## ਅੰਤਰ-ਝਾਤ

ਵਿਗਿਆਨੀ ਜਿੰਨ੍ਹਾਂ ਨੂੰ ਸਨਮਾਨ ਦੀ ਬਜਾਏ ਮੌਤ ਮਿਲੀ

ਸਿੱਧਾ ਵਿਦੇਸ਼ੀ ਪੂੰਜੀ ਨਿਵੇਸ਼

ਫ਼ਾਸਟ ਫੂਡ : ਇੱਕ ਚੁਣੌਤੀ

ਕਰਾਮਾਤੀ ਸ਼ਕਤੀ ਦਾ ਸੱਚ

ਜਾਦੂ ਟੂਣੇ

ਭੂਤ ਦਾ ਸਫਾਇਆ



ਬਰੂਨੋ

ਸੰਸਾਰ, ਬੁਰੇ ਕੰਮ ਕਰਨ ਵਾਲਿਆਂ ਰਾਹੀਂ ਤਬਾਹ ਨਹੀਂ ਹੋਵੇਗਾ ਸਗੋਂ ਉਨ੍ਹਾਂ ਵੱਲੋਂ ਹੋਵੇਗਾ ਜੋ ਵਿਰੋਧ ਕੀਤੇ ਬਿਨ੍ਹਾਂ ਚੁੱਪਚਾਪ ਉਹਨਾਂ ਨੂੰ ਵੇਖ ਰਹੇ ਹਨ – ਅਲਬਰਟ ਆਇਨਸਟੀਨ

## ਗ਼ਦਰ ਸ਼ਤਾਬਦੀ ਵਰ੍ਹਾ 2013

ਗ਼ਦਰ ਪਾਰਟੀ ਦਾ ਮੌਲਿਕ ਪ੍ਰੋਗਰਾਮ:
- ਆਜ਼ਾਦੀ
- ਜਮਹੂਰੀਅਤ
- ਔਰਤਾਂ ਦੇ ਬਰਾਬਰ ਅਧਿਕਾਰ
- ਸਾਂਝੀਵਾਲਤਾ
- ਕਿਸਮਤਵਾਦ- ਅੰਧਵਿਸ਼ਵਾਸ਼ਾਂ ਦਾ ਵਿਰੋਧ

ਨੌਜਵਾਨੋ ! ਉੱਠੋ !! ਯੁੱਗ ਪਲਟ ਰਿਹਾ ਹੈ।

ਗ਼ਦਰ ਅਖ਼ਬਾਰ ਵਿਚ ਦਿੱਤਾ ਇਸ਼ਤਿਹਾਰ
ਜ਼ਰੂਰਤ ਹੈ
- ਨਿਡਰ ਬਹਾਦਰ ਸਿਪਾਹੀਆਂ ਦੀ: ਹਿੰਦੋਸਤਾਨ 'ਚ ਗ਼ਦਰ ਮਚਾਉਣ ਲਈ
- ਤਨਖ਼ਾਹ: ਮੌਤ
- ਇਨਾਮ: ਸ਼ਹੀਦੀ ਅਤੇ ਆਜ਼ਾਦੀ
- ਮੁਕਾਮ: ਮੈਦਾਨ ਹਿੰਦੋਸਤਾਨ

(ਹਿੰਦੋਸਤਾਨ ਗ਼ਦਰ 11 ਅਗਸਤ 1914)

ਗ਼ਦਰ ਪਾਰਟੀ ਦੇ ਬਾਨੀ ਅਹੁਦੇਦਾਰ

ਬਾਬਾ ਸੋਹਨ ਸਿੰਘ ਭਕਨਾ (ਪ੍ਰਧਾਨ)

ਕੇਸਰ ਸਿੰਘ ਠੱਠਗੜ੍ਹ (ਮੀਤ ਪ੍ਰਧਾਨ)

ਲਾਲਾ ਹਰਦਿਆਲ (ਜਨਰਲ ਸਕੱਤਰ)

ਗ਼ਦਰੀ ਸ਼ਹੀਦ ਕਰਤਾਰ ਸਿੰਘ ਸਰਾਭਾ

ਕਾਂਸ਼ੀ ਰਾਮ ਮੜੌਲੀ (ਖਜ਼ਾਨਚੀ)

ਠਾਕੁਰ ਦਾਸ ਧੂਰਾ (ਸਹਾਇਕ ਸਕੱਤਰ)

## ਵਧਾਈਆਂ

ਕਰੋੜਾਂ, ਅਰਬਾਂ ਦੇ ਸਰਕਾਰੀ ਹੋਣ ਘਪਲੇ,
ਨਾਲੇ ਚੋਰ ਨਾਲੇ ਕਰਨ ਚਤਰਾਈਆਂ ਵੇ ।
ਭ੍ਰਿਸ਼ਟ ਲੀਡਰਾਂ ਸ਼ਰਮਾਂ ਲਾਹ ਸੁੱਟੀਆਂ,
ਨਿੱਤ ਰੱਜ-ਰੱਜ ਕਰਨ ਕਮਾਈਆਂ ਵੇ ।
ਅੱਧਾ ਅਰਬ ਲੋਕ ਭੁੱਖੇ ਮਰਨ ਏਥੇ,
"ਕਾਰੂੰ ਬਾਦਸ਼ਾਹ" ਨੂੰ ਮਾਤਾਂ ਪਾਈਆਂ ਵੇ ।
ਮੰਦਰਾਂ, ਡੇਰਿਆਂ ਦੇ ਗੁਪਤ ਖਜਾਨਿਆਂ ਵਿੱਚ,
"ਕਰੋੜਾਂ ਗੰਜ" ਦੱਬੇ 'ਸੱਤਿਆ-ਸਾਈਆਂ' ਵੇ ।
ਲਾਈ ਲੱਗਾਂ ਦੇ ਦੇਸ਼ ਨੂੰ ਲੁੱਟ ਖਾਧਾ,
ਬਾਬੇ ਜੋਤਸ਼ੀ, ਪੁਜਾਰੀਆਂ, ਭਾਈਆਂ ਵੇ ।
ਧੀਆਂ ਵਾਲਿਆਂ ਦਾ ਜੀਣਾ ਹਰਾਮ ਕੀਤਾ,
"ਨਿਸ਼ਾਨ" ਗੁੰਡਿਆਂ ਨੇ ਅੱਤਾਂ ਚਾਈਆਂ ਵੇ ।
ਦਿਨ ਦਿਹਾੜੀਂ ਉਧਾਲੇ ਪਾਉਣ ਜਿਹੜੇ,
ਹਾਕਮ ਕਰਦੇ ਪੁਸ਼ਤ-ਪਨਾਹੀਆਂ ਵੇ ।
ਸ਼ੜਕਾਂ 'ਤੇ ਬੇਰੁਜ਼ਗਾਰ ਪਾਹੜੇ,
ਚਿਹਰੇ ਉਦਾਸ ਮਯੂਸੀਆਂ ਛਾਈਆਂ ਵੇ ।
"ਰਾਜ ਨਹੀਂ" ਜੋ ਡਾਂਗਾਂ ਨਾਲ ਕਰਨ ਸੇਵਾ,
ਜੰਤਾ ਸ਼ੜਕਾਂ 'ਤੇ ਦੇਵੇ ਦੁਹਾਈਆਂ ਵੇ ।
ਕਿਹੜੇ ਮੂੰਹੋਂ ਦੇਵਾਂ ਤੈਨੂੰ ਸੱਜਣਾਂ ਮੈਂ,
ਨਵੇਂ ਸਾਲ ਦੀਆਂ ਦੱਸ ਵਧਾਈਆਂ ਵੇ ?
ਆ ਸੱਜਣਾ ! ਬਦਲੀਏ ਨਿਜ਼ਾਮ ਭੈੜਾ,
ਨਵੇਂ ਸਾਲ ਦੀਆਂ ਫੇਰ ਵਧਾਈਆਂ ਵੇ ।

ਰਾਮ ਸਿੰਘ ਨਿਰਮਾਣ (ਚੁੱਘੇ ਕਲਾਂ)
94173-20864

ਹਰ ਪਿੰਡ ਵਿੱਚ ਇੱਕ ਗਿਆਨ ਦੀ ਮਸ਼ਾਲ ਹੁੰਦੀ ਹੈ - ਅਧਿਆਪਕ, ਤੇ ਇੱਕ ਗਿਆਨ ਦੀ ਮਸ਼ਾਲ ਬੁਝਾਉਣ ਵਾਲਾ ਹੁੰਦਾ ਹੈ - ਪਾਦਰੀ ।
ਵਿਕਟਰ ਹਿਊਗੋ (ਫਰਾਂਸੀਸੀ ਨਾਵਲਕਾਰ)


-: ਮੁੱਖ ਸੰਪਾਦਕ : -
ਬਲਬੀਰ ਚੰਦ ਲੌਂਗੋਵਾਲ
98153-17028
balbirchand1966@gmail.com

-: ਸੰਪਾਦਕੀ ਮੰਡਲ :-
ਰਾਮ ਸਵਰਨ ਲੱਖੇਵਾਲੀ
94173-62085
ramswarn@gmail.com
ਸੁਖਵਿੰਦਰ ਬਾਗਪੁਰ
94174-27538
taraksheel@yahoo.co.in
ਵਿਜੈ ਬੰਬੇਲੀ
94634-39075
vijaybombeli@yahoo.com
ਜਸਵੰਤ ਮੋਹਾਲੀ
98555-30721
jaswant_mohali@rediffmail.com
ਜਸਵੀਰ ਮੋਰੋ 94172-62838

-: ਮੁੱਖ ਪ੍ਰਬੰਧਕ :-
ਜਸਵੰਤ ਜੀਰਖ, 98151-69825

ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)
ਮਾ. ਭਜਨ ਸਿੰਘ ਕੈਨੇਡਾ

ਚੰਦਾ
ਸਲਾਨਾ : 100/- ਰੁਪਏ
ਵਿਦੇਸ਼ : 25 ਯੂ.ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)) ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




**ਕੰਪੋਜ਼ਿੰਗ : ਨੀਰਜ ਕੁਮਾਰ, ਸੁਨਾਮ**
**84277-55241**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

2013 ਗ਼ਦਰ ਪਾਰਟੀ ਦੀ ਸਥਾਪਨਾ ਦਾ ਸ਼ਤਾਬਦੀ ਵਰ੍ਹਾ ਹੈ । ਅੱਜ ਤੋਂ ਸੌ ਸਾਲ ਪਹਿਲਾਂ ਭਾਰਤ ਨੂੰ ਬਰਤਾਨਵੀ ਹਕੂਮਤ ਤੋਂ ਆਜ਼ਾਦ ਕਰਵਾਉਣ ਲਈ, ਵਿਦੇਸ਼ਾਂ ਵਿੱਚ ਵਸਦੇ ਭਾਰਤੀਆਂ ਨੇ ਅਮਰੀਕਾ ਦੀ ਧਰਤੀ 'ਤੇ 'ਹਿੰਦੀ ਐਸੋਸੀਏਸ਼ਨ ਆਫ ਪੈਸੇਫਿਕ ਕੋਸਟ' ਨਾਮ ਦੀ ਜਥੇਬੰਦੀ ਬਣਾਈ । 1 ਨਵੰਬਰ 1913 ਨੂੰ ਇਸ ਜਥੇਬੰਦੀ ਨੇ ਆਪਣੇ ਦਰਸ਼ਨ, ਰਾਜਨੀਤੀ, ਉਦੇਸ਼ਾਂ, ਸਰੋਕਾਰਾਂ ਨੂੰ ਆਮ ਜਨਤਾ ਵਿੱਚ ਲੈ ਕੇ ਜਾਣ ਲਈ ਵੱਖ-ਵੱਖ ਭਾਸ਼ਾਵਾਂ 'ਚ ਛਪਦਾ 'ਗ਼ਦਰ' ਅਖ਼ਬਾਰ ਜਾਰੀ ਕੀਤਾ । ਇਹ ਇੰਨ੍ਹਾਂ ਹਰਮਨਪਿਆਰਾ ਹੋਇਆ ਕਿ ਇਸ ਜਥੇਬੰਦੀ ਨੂੰ ਹੀ ਲੋਕਾਂ ਨੇ 'ਗ਼ਦਰ ਪਾਰਟੀ' ਦੇ ਨਾਮ ਨਾਲ ਪੁਕਾਰਣਾ ਸ਼ੁਰੂ ਕਰ ਦਿੱਤਾ । ਗ਼ਦਰ ਲਹਿਰ ਦਾ ਇਤਿਹਾਸ, ਸਾਡੀ ਤਵਾਰੀਖ਼ ਦਾ ਇੱਕ ਸ਼ਾਨਾਮੱਤਾ ਹਿੱਸਾ ਹੈ । ਇਹ ਲਹਿਰ ਸਿਆਸੀ ਅਤੇ ਆਰਥਕ ਗੁਲਾਮੀ ਦੇ ਵਿਰੁੱਧ ਹੀ ਨਹੀਂ ਸੀ, ਇਹ ਦਿਮਾਗ਼ੀ ਆਜ਼ਾਦੀ ਦਾ ਸੱਦਾ ਵੀ ਦੇਂਦੀ ਸੀ । ਇਸ ਦਾ ਫਲਸਫ਼ਾ ਸੀ - ਅੰਨ੍ਹੀ ਅਕੀਦਤ ਖ਼ਤਰਨਾਕ ਹੈ । ਇਸ ਦੇ ਮੌਲਿਕ ਪ੍ਰੋਗਰਾਮ ਵਿੱਚ ਸ਼ਾਮਲ ਸੀ - ਆਜ਼ਾਦੀ, ਜਮਹੂਰੀਅਤ, ਔਰਤਾਂ ਦੇ ਬਰਾਬਰ ਅਧਿਕਾਰ, ਸਾਂਝੀ-ਵਾਲਤਾ, ਕਿਸਮਤਵਾਦ-ਅੰਧਵਿਸ਼ਵਾਸਾਂ ਦਾ ਭਰਵਾਂ ਵਿਰੋਧ । ਫਾਂਸੀਆਂ, ਜੇਲ੍ਹਾਂ, ਉਮਰ ਕੈਦ, ਕਾਲੇਪਾਣੀ, ਜੂਹਬੰਦੀਆਂ, ਵਹਿਸ਼ੀਆਨਾ ਜਬਰ ਨੂੰ ਇੰਨ੍ਹਾਂ ਟਿੱਚ ਕਰ ਕੇ ਜਾਣਿਆ । 202 ਦੇਸ਼ ਭਗਤਾਂ ਨੇ ਸ਼ਹਾਦਤ ਪ੍ਰਾਪਤ ਕੀਤੀ, 316 ਨੇ ਸਖ਼ਤ ਉਮਰ ਕੈਦ ਕੱਟੀ ਅਤੇ 121 ਹੋਰ ਹਰ ਤਰ੍ਹਾਂ ਦੇ ਜ਼ੁਲਮ ਦਾ ਸ਼ਿਕਾਰ ਹੋਏ । 'ਗ਼ਦਰ ਦੀ ਗੂੰਜ' ਨਾਮ ਹੇਠਾਂ ਬੈਂਤ ਕਾਵਿ-ਰੂਪ ਵਿੱਚ ਇਸ ਪਾਰਟੀ ਨੇ ਪ੍ਰਚਾਰ ਚਿੱਠੇ ਕੱਢੇ । ਇੰਨ੍ਹਾਂ ਪ੍ਰਚਾਰ ਚਿੱਠਿਆਂ ਅਤੇ ਅਖ਼ਬਾਰਾਂ ਨੂੰ ਬਰਤਾਨਵੀ ਸਰਕਾਰ ਜਬਤ ਕਰਦੀ ਰਹੀ ਅਤੇ ਇਹ ਨਿਕਲਦੇ ਰਹੇ । ਇੰਨ੍ਹਾਂ ਵਿੱਚ ਗ਼ਦਰੀਆਂ ਨੇ ਧਾਰਮਿਕ ਦੰਭੀਆਂ, ਅਧਿਆਤਮਕ ਫਲਸਫ਼ੇ ਅਤੇ ਅੰਧ-ਵਿਸ਼ਵਾਸਾਂ ਦਾ ਡਟਵਾਂ ਵਿਰੋਧ ਕੀਤਾ ।

**ਮੁੱਲਾ, ਪਾਧੇ, ਭਾਈਆਂ ਦੀ ਕਿਤੇ ਵੀ ਲੋੜ ਨਾ**
**ਦੱਸੋ ਅਸੀਂ ਇਹਨਾਂ ਨੂੰ ਕਿਹੜੇ ਹਲ ਜੋੜਨਾ**
**ਕਿਸੇ ਕੰਮ ਨਾ ਪੋਥੀਆਂ ਪਿਛਲੀਆਂ ਜੋ**
**ਐਵੇਂ ਢੰਗ ਸੀ ਵਕ਼ਤ ਲੰਘਾਵਣੇ ਦਾ**

2013.... ਇੱਕ ਨਵਾਂ ਵਰ੍ਹਾ.... ਇੱਕ ਨਵੀਂ ਸ਼ੁਰੂਆਤ.... । ਪਿਛਲੇ ਦਾ ਮੁਲਾਂਕਣ ਕਰ, ਅੱਗੇ ਵਧੀਏ । ਆਓ ਗ਼ਦਰੀ ਸੰਗਰਾਮੀਆਂ ਨੂੰ ਯਾਦ ਕਰਦਿਆਂ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ, ਕਿਸਮਤਵਾਦ, ਗਲੀਆਂ-ਸੜੀਆਂ ਰਸ਼ਮਾਂ ਵਿੱਚ ਗ੍ਰਸੇ ਇਸ ਸਮਾਜ ਨੂੰ ਹੋਰ ਵੱਧ ਜੋਸ਼, ਜਜ਼ਬੇ ਨਾਲ ਵਿਗਿਆਨਕ, ਤਰਕਸ਼ੀਲ ਵਿਚਾਰਧਾਰਾ ਨਾਲ ਲੈਸ ਕਰਨ ਦਾ ਅਹਿਦ ਕਰੀਏ ।

# ਵਿਗਿਆਨੀ ਜਿੰਨ੍ਹਾਂ ਨੂੰ ਸਨਮਾਨ ਦੀ ਬਜਾਏ, ਮੌਤ ਮਿਲੀ



**ਕਰਨਜੀਤ ਸਿੰਘ ਨਾਸਤਿਕ**

ਜੇਕਰ ਇਤਿਹਾਸ ਉੱਤੇ ਇੱਕ ਨਜ਼ਰ ਮਾਰੀਏ ਤਾਂ ਇਹ ਸਾਫ਼ ਸਿੱਧ ਹੋ ਜਾਂਦਾ ਹੈ ਕਿ ਧਾਰਮਿਕ ਮੂਲਵਾਦੀਆਂ ਨੇ ਸੱਚ ਦਾ ਖੁਰਾ-ਖੋਜ ਮਿਟਾਉਣ ਲਈ, ਖ਼ੂਨ ਦੀਆਂ ਨਦੀਆਂ ਵਹਾ ਦਿੱਤੀਆਂ ਸਨ ।ਅਜਿਹੀ ਘਟੀਆ ਸੋਚ ਦੇ ਮਾਲਕਾਂ ਨੇ ਅਨੇਕਾਂ ਹੀ ਮਨਘੜਤ ਮਿਥਿਹਾਸਕ ਗ੍ਰੰਥ ਲਿਖ ਮਾਰੇ । ਇਨ੍ਹਾਂ ਗ੍ਰੰਥਾਂ ਵਿੱਚ ਸੱਚ ਬੋਲਣ ਵਾਲਿਆਂ ਨੂੰ ਪਾਪੀ, ਜ਼ੁਲਮੀ, ਰਾਖ਼ਸ਼ਸ, ਕੁੱਤਾ, ਨੀਚ, ਨਾਸਤਕ ਆਦਿ ਕਹਿ ਕੇ ਭੰਡਿਆ ਗਿਆ । ਸੱਚ ਬੋਲਣ ਵਾਲਿਆਂ ਲਈ ਵੱਖ-ਵੱਖ ਤਰ੍ਹਾਂ ਦੀਆਂ ਸਖ਼ਤ ਤੋਂ ਸਖ਼ਤ ਸਜ਼ਾਵਾਂ ਦੇ ਕਾਨੂੰਨ ਵੀ ਦਰਜ ਕਰ ਦਿੱਤੇ ਗਏ ।

ਸਮਾਜ ਵਿੱਚ ਜਿਵੇਂ-ਜਿਵੇਂ ਨਵੀਂ ਸੋਚ ਪੈਦਾ ਹੁੰਦੀ ਹੈ, ਪੁਰਾਣੀਆਂ ਮਿੱਥਾਂ ਉਸ ਨਾਲ ਚਕਨਾਚੂਰ ਹੋ ਜਾਂਦੀਆਂ ਹਨ। ਵਿਗਿਆਨੀਆਂ ਨੇ ਵੱਖ-ਵੱਖ ਖੋਜਾਂ ਕੀਤੀਆਂ, ਧਰਤੀ ਉੱਤੇ ਬ੍ਰਹਿਮੰਡ ਸਬੰਧੀ ਦਲੀਲਾਂ ਪੇਸ਼ ਕੀਤੀਆਂ, ਆਪਣੀਆਂ ਖੋਜਾਂ ਨਾਲ ਸਾਬਤ ਕੀਤਾ ਕਿ ਚੰਨ, ਤਾਰੇ, ਸੂਰਜ ਅਤੇ ਹੋਰ ਗ੍ਰਹਿ, ਕੋਈ ਦੇਵੀ-ਦੇਵਤੇ ਨਹੀਂ, ਨਾ ਹੀ ਉੱਪਰ ਕੋਈ ਸਵਰਗ-ਨਰਕ ਹੈ । ਉਨ੍ਹਾਂ ਦੇ ਇੰਨ੍ਹਾਂ ਵਿਚਾਰਾਂ ਨੇ ਸਮਾਜ ਵਿੱਚ ਹਲਚਲ ਪੈਦਾ ਕਰ ਦਿੱਤੀ । ਕੱਟੜਪੰਥੀਆਂ ਦੀ ਰਾਤਾਂ ਦੀ ਨੀਂਦ ਉਡ-ਪੁਡ ਗਈ । ਸਮੁੱਚਾ ਪੁਜਾਰੀ ਵਰਗ ਇੰਨ੍ਹਾਂ ਵਿਗਿਆਨੀਆਂ ਦਾ ਦੁਸ਼ਮਣ ਬਣ ਗਿਆ । ਇਨ੍ਹਾਂ ਵਿਗਿਆਨੀਆਂ ਨੂੰ ਵੱਖ-ਵੱਖ ਤਰ੍ਹਾਂ ਦੀਆਂ ਸਜ਼ਾਵਾਂ ਅਤੇ ਤਸੀਹੇ ਦੇਣ ਤੋਂ ਬਾਅਦ ਮੌਤ ਦੇ ਘਾਟ ਉਤਾਰ ਦਿੱਤਾ ਗਿਆ ।

➢ **ਕਾਪਰਨਿਕਸ** : 19 ਫਰਵਰੀ, 1473 ਨੂੰ ਕਾਪਰਨਿਕਸ ਦਾ ਜਨਮ ਹੋਇਆ । ਇਸ ਵਿਗਿਆਨੀ ਨੇ ਇਹ ਸਾਬਤ ਕੀਤਾ ਕਿ ਸਾਰੇ ਸੌਰ ਮੰਡਲ ਦਾ ਕੇਂਦਰ ਧਰਤੀ ਨਹੀਂ, ਸੂਰਜ ਹੈ ।ਸਥਿਰ ਸੂਰਜ ਹੈ ਅਤੇ ਧਰਤੀ ਗਤੀਸ਼ੀਲ ਹੈ ਜੋ ਬਾਕੀ ਗ੍ਰਹਿਆਂ ਵਾਂਗ ਹੀ ਇੱਕ ਗ੍ਰਹਿ ਹੈ ਅਤੇ ਸ਼ੁਕਰ ਅਤੇ ਮੰਗਲ ਦੇ ਵਿਚਾਲੇ ਇੱਕ ਨਿਸਚਿਤ ਮਾਰਗ ਉਤੇ ਸੂਰਜ ਦੀ ਪ੍ਰਕਰਮਾ ਕਰਦੀ ਹੈ । ਕਾਪਰਨਿਕਸ ਦੀ ਪੁਸਤਕ ਨੂੰ ਧਰਮ ਅਤੇ ਸਮਾਜ-ਵਿਰੋਧੀ ਕਹਿ ਕੇ, ਇਸ ਉਤੇ ਪਾਬੰਦੀ ਲਗਾ ਦਿੱਤੀ ਗਈ । ਜਿਸ ਕਿਸੇ ਕੋਲ ਵੀ ਇਹ ਪੁਸਤਕ ਹੁੰਦੀ, ਉਸ ਨੂੰ ਸਜ਼ਾ ਭੁਗਤਣੀ ਪੈਂਦੀ, ਇਸ ਲਈ ਕਾਪਰਨਿਕਸ ਨੂੰ ਸਖ਼ਤ ਸਜ਼ਾ ਭੁਗਤਣੀ ਪਈ । 24 ਮਈ, 1543 ਨੂੰ ਇਸ ਦੀ ਮੌਤ ਹੋ ਗਈ ।

➢ **ਜਿਉਦਾਰਨੋ ਬਰੂਨੋ** : ਇਸ ਨੌਜੁਆਨ ਖਗੋਲ ਵਿਗਿਆਨੀ (1548-1600) ਦਾ ਵਿਚਾਰ ਸੀ ਕਿ ਧਰਤੀ ਹੀ ਨਹੀਂ ਸਗੋਂ ਸੂਰਜ ਵੀ ਆਪਣੇ ਧੁਰੇ ਦੁਆਲੇ ਘੁੰਮਦਾ ਹੈ ।ਬਰੂਨੋ ਦੀ ਇਹ ਵੀ ਧਾਰਨਾ ਸੀ ਕਿ ਅਣਗਿਣਤ ਬ੍ਰਹਿਮੰਡ ਹਨ ।ਬ੍ਰਹਿਮੰਡ ਅਥਾਹ ਹਨ ।ਧਾਰਮਕ ਲੋਕਾਂ ਨੇ ਬਰੂਨੋ ਦੇ ਇਨ੍ਹਾਂ ਵਿਚਾਰਾਂ ਦਾ ਵਿਰੋਧ ਕੀਤਾ ਕਿਉਂਕਿ ਇਹ ਬਾਈਬਲ ਦੇ, ਸ੍ਰਿਸ਼ਟੀ ਦੇ ਹੋਂਦ ਵਿੱਚ ਆਉਣ ਦੇ ਸਿਧਾਂਤ ਦੇ ਬਿਲਕੁਲ ਉਲਟ ਸੀ ।ਬਰੂਨੋ ਦੇ ਮਾਫ਼ੀ ਨਾ ਮੰਗਣ 'ਤੇ, ਕੱਟੜਪੰਥੀਆਂ ਨੇ, 17 ਫਰਵਰੀ, 1600 ਨੂੰ, ਉਸ 'ਤੇ ਅਣਮਨੁੱਖੀ ਅਤੇ ਰੌਂਗਟੇ ਖੜ੍ਹੇ ਕਰ ਦੇਣ ਵਾਲਾ ਜਬਰ ਕੀਤਾ ।ਰੋਮ ਦੇ ਇੱਕ ਸ਼ਹਿਰ ਵਿੱਚ, ਬਰੂਨੋ ਨੂੰ ਖੰਭੇ ਨਾਲ ਬੰਨ੍ਹ ਕੇ ਉਸ ਉੱਪਰ ਮਿੱਟੀ ਦਾ ਤੇਲ ਪਾ ਕੇ ਉਸ ਨੂੰ ਜਿੰਦਾ ਸਾੜ ਦਿੱਤਾ ਗਿਆ ।

➢ **ਗੈਲੀਲੀਓ** : ਇਨ੍ਹਾਂ ਹੀ ਮਹਾਨ ਵਿਗਿਆਨੀਆਂ ਵਿੱਚੋਂ ਇੱਕ ਸਨ - ਗੈਲੀਲੀਓ (1564-1642) ।ਗੈਲੀਲੀਓ ਨੇ ਵੀ ਸਾਬਤ ਕੀਤਾ ਕਿ ਧਰਤੀ ਨਹੀਂ, ਸੂਰਜ ਇਸ ਸਾਰੇ ਬ੍ਰਹਿਮੰਡ ਦਾ ਕੇਂਦਰ ਹੈ । ਧਰਤੀ ਅਤੇ ਹੋਰ ਗ੍ਰਹਿ ਉਸ ਦੇ ਚਾਰੇ ਪਾਸੇ ਚੱਕਰ ਲਾਉਂਦੇ ਹਨ । ਇਸ ਖੋਜ ਨੇ ਸਮਾਜ ਵਿੱਚ ਹਲਚਲ ਪੈਦਾ ਕਰ ਦਿੱਤੀ ।ਪਾਦਰੀ, ਭੂਤਰੇ ਸਾਨ੍ਹ ਵਾਂਗ ਗੈਲੀਲੀਓ ਦੇ ਪਿੱਛੇ ਪੈ ਗਏ ਕਿਉਂਕਿ ਬਾਈਬਲ ਵਿੱਚ ਅਤੇ ਲੋਕਾਂ ਵਿੱਚ ਪ੍ਰਚਲਿਤ ਮਨੌਤਾਂ ਨੂੰ, ਗੈਲੀਲੀਓ ਦੀ ਇਸ ਖੋਜ ਨਾਲ ਸੱਟ ਪਹੁੰਚ ਰਹੀ ਸੀ। ਇਸ ਨਾਲ

ਬਾਈਬਲ ਝੂਠੀ ਸਾਬਤ ਹੋ ਰਹੀ ਸੀ । ਧਰਮ ਅਨੁਸਾਰ, ਧਰਤੀ ਦੁਆਲੇ ਵੱਖ-ਵੱਖ ਗ੍ਰਹਿਆਂ ਨੂੰ ਹੀ, ਵੱਖ-ਵੱਖ ਸਵਰਗ ਮੰਨਿਆ ਜਾਂਦਾ ਸੀ । ਇਨ੍ਹਾਂ ਦਾ ਕੇਂਦਰ ਧਰਤੀ ਨੂੰ ਮੰਨਿਆ ਜਾਂਦਾ ਸੀ । ਇੱਕ ਧਾਰਨਾ ਇਹ ਵੀ ਸੀ ਕਿ ਇਹ ਸਾਰੇ ਗੋਲ-ਆਕਾਰ ਪੱਥਰ, ਪਿਆਜ ਦੇ ਛਿਲਕਿਆਂ ਵਾਂਗ, ਇੱਕ-ਦੂਜੇ ਨਾਲ ਜੁੜੇ ਰਹਿੰਦੇ ਹਨ । ਤਾਰਿਆਂ ਦੇ ਇਸ ਸਮੂਹ ਨੂੰ ਹੀ ਨੌਵਾਂ ਸਵਰਗ ਕਿਹਾ ਜਾਂਦਾ ਸੀ । ਉਸ ਤੋਂ ਉੱਤੇ ਦਸਵਾਂ ਪ੍ਰਮਾਤਮਾ ਦਾ ਨਿਵਾਸ ਸਥਾਨ ਮੰਨਿਆ ਜਾਂਦਾ ਸੀ । ਇਸ ਖੋਜ ਨੂੰ ਬਾਈਬਲ ਦਾ ਖੁੱਲ੍ਹਾ ਵਿਰੋਧ ਮੰਨਿਆ ਗਿਆ । ਪੋਪ ਅਤੇ ਪਾਦਰੀਆਂ ਨੇ, ਗੈਲੀਲੀਓ ਉਤੇ ਮੁਕੱਦਮਾ ਚਲਾ ਕੇ ਉਸ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ । ਅਨੇਕਾਂ ਤਸੀਹੇ ਦਿੱਤੇ ਜਿਸ ਕਾਰਨ ਅਖ਼ੀਰ 8 ਜਨਵਰੀ, 1642 ਨੂੰ ਜਿੰਦਗੀ ਉਸ ਦਾ ਸਾਥ ਛੱਡ ਗਈ ।•ਧਰਮ ਨੇ ਇਨ੍ਹਾਂ ਵਿਗਿਆਨੀਆਂ ਦੇ ਸੱਚ ਉਤੇ ਰੋਕ ਤਾਂ ਲਗਾਈ ਹੀ ਸੀ, ਕੈਥੋਲਿਕ ਚਰਚ ਤੇ ਰੋਮ ਦੇ ਪੋਪ ਨੇ ਇੱਕ ਫ਼ਤਵਾ ਵੀ ਜਾਰੀ ਕੀਤਾ । ਇਸ ਫ਼ਤਵੇ ਵਿੱਚ ਕਾਪਰਨਿਕਸ ਦੇ ਸਮਰਥਨ ਵਾਲੇ ਵਿਚਾਰਾਂ ਦੀਆਂ ਪੁਸਤਕਾਂ ਛਾਪਣ ਵਾਲਿਆਂ ਨੂੰ ਵੀ ਸਖ਼ਤ ਤੋਂ ਸਖ਼ਤ ਸਜ਼ਾ ਦੇਣ ਦੀ ਵਿਵਸਥਾ ਕੀਤੀ ਗਈ । ਧਰਮ ਨੇ, ਸੱਚ ਅਤੇ ਤਰਕ ਨਾਲ ਲਬਰੇਜ਼, ਧਰਮ-ਵਿਰੋਧੀ ਵਿਚਾਰਾਂ ਵਾਲੀਆਂ ਪੁਸਤਕਾਂ ਰੱਖਣਾ ਅਤੇ ਪੜ੍ਹਨਾ ਵੀ ਜ਼ੁਲਮ ਐਲਾਨ ਦਿੱਤਾ । ਪਰ ਫਿਰ ਵੀ ਇਹ 'ਧਰਮੀ ਲੋਕ' ਸੱਚ ਨੂੰ ਦਬਾਅ ਨਾ ਸਕੇ । ਅੱਜ ਵੀ ਦੁਨੀਆਂ ਇਨ੍ਹਾਂ ਦੀਆਂ ਕਾਢਾਂ ਨੂੰ ਅਤੇ ਇਨ੍ਹਾਂ ਨੂੰ ਅਮਰ ਸਮਝਦੀ ਹੈ । ਕਾਫ਼ੀ ਸਮੇਂ ਬਾਅਦ ਪੋਪ ਨੇ, ਚਰਚ ਵੱਲੋਂ, ਮੁਆਫ਼ੀ ਮੰਗ ਲਈ।

ਸੱਚ ਦੀ ਜਿੱਤ ਹੋਈ । ਧਰਮ ਦੇ ਕੱਟੜਪੰਥੀਆਂ ਦਾ ਜ਼ੁਲਮ, ਜਿਨ੍ਹਾਂ ਨੇ ਸੱਚ ਨੂੰ ਦਬਾਉਣ ਲਈ ਕਤਲੇਆਮ ਕੀਤਾ, ਉਹ ਕਿਸੇ ਕੰਮ ਨਾ ਆਇਆ । ਅੱਜ ਪੂਰੇ ਵਿਸ਼ਵ ਨੂੰ ਇਨ੍ਹਾਂ ਮਹਾਨ ਵਿਗਿਆਨੀਆਂ ਉਤੇ ਮਾਣ ਹੈ ਜਿਨ੍ਹਾਂ ਨੇ ਆਪਣੀਆਂ ਜਾਨਾਂ ਵਾਰ ਕੇ, ਸੱਚ ਨੂੰ ਜੀਵਤ ਰੱਖਿਆ ।

98151-21276

# ਇੰਝ ਦੂਰ ਹੋਇਆ ਮੇਰਾ ਅੰਧਵਿਸ਼ਵਾਸ

**ਭੁਪਿੰਦਰ ਸਿੰਘ ਗਰੇਵਰ**



ਮੈਂ ਸ਼ੁਰੂ ਤੋਂ ਹੀ ਅੰਧਵਿਸ਼ਵਾਸਾਂ ਤੋਂ ਦੂਰ ਸੀ ਪਰ ਮੇਰੇ ਬਹੁਤ ਕਰੀਬੀ ਰਿਸ਼ਤੇਦਾਰ, ਦੋਸਤ, ਮਿੱਤਰ ਪੂਰੀ ਤਰ੍ਹਾਂ ਅੰਧਵਿਸ਼ਵਾਸ ਵਿੱਚ ਡੁੱਬੇ ਹੋਣ ਕਾਰਨ ਕਦੇ-ਕਦੇ ਮੈਨੂੰ ਵੀ ਉਨ੍ਹਾਂ ਅਖੌਤੀ ਬਾਬਿਆਂ ਜਿਨ੍ਹਾਂ ਦੇ ਪੱਲੇ ਕੁੱਝ ਵੀ ਨਹੀਂ ਹੁੰਦਾ, ਉੱਪਰ ਵਿਸ਼ਵਾਸ ਕਰਨ ਲਈ ਮਜਬੂਰ ਕਰਦੇ ਸਨ । ਕਈ ਮੌਕੇ ਜ਼ਿੰਦਗੀ ਵਿੱਚ ਅਜਿਹੇ ਵੀ ਆਏ ਕਿ ਮਜਬੂਰੀ ਵੱਸ ਮੈਨੂੰ ਵੀ ਉਨ੍ਹਾਂ ਬਾਬਿਆਂ ਉੱਤੇ ਵਿਸ਼ਵਾਸ ਕਰਨਾ ਪਿਆ ਜੋ ਕਿ ਦੁਨੀਆਂ ਨੂੰ ਸ਼ਰੇਆਮ ਆਪਣੀ 'ਕਲਾ' ਦਾ ਇਸਤੇਮਾਲ ਕਰ ਕੇ ਬੇਵਕੂਫ ਬਣਾ ਰਹੇ ਸਨ । ਇਸ ਦੌਰਾਨ ਇੱਕ ਸੱਜਣ ਸਤਨਾਮ ਦਾਊਂ ਜੋ ਕਿ ਤਰਕਸ਼ੀਲ ਲਹਿਰ ਦਾ ਸਰਗਰਮ ਕਾਰਕੁੰਨ ਹੈ, ਨਾਲ ਮੇਲ ਹੋਇਆ ਤਾਂ ਕੁੱਝ ਅਜਿਹੀਆਂ ਗੱਲਾਂ ਸੁਣਨ ਅਤੇ ਸਮਝਣ ਨੂੰ ਮਿਲੀਆਂ ਜਿਨ੍ਹਾਂ 'ਤੇ ਵਿਸ਼ਵਾਸ ਕਰਨਾ ਬਹੁਤ ਹੀ ਮੁਸ਼ਕਲ ਸੀ । ਇੱਕ ਕਾਰੋਬਾਰੀ ਵਿਅਕਤੀ ਹੋਣ ਕਾਰਨ ਮੈਂ ਬਾਹਰਲੀ ਦੁਨੀਆਂ 'ਤੇ ਬਹੁਤ ਘੱਟ ਧਿਆਨ ਦਿੰਦਾ ਸੀ । ਜਦੋਂ ਮੇਰੇ ਉਸ ਤਰਕਸ਼ੀਲ ਦੋਸਤ ਸਤਨਾਮ ਦਾਊਂ ਨਾਲ ਮੇਰਾ ਵਾਸਤਾ ਵਧਿਆ ਤਾਂ ਮੈਨੂੰ ਉਨ੍ਹਾਂ ਦੇ ਨਾਲ ਕਿਸੇ ਐਸੀ ਜਗ੍ਹਾ 'ਤੇ ਜਾਣ ਦਾ ਮੌਕਾ ਮਿਲਿਆ ਜੋ ਮੈਂ ਆਪਣੀ ਜ਼ਿੰਦਗੀ ਵਿੱਚ ਪਹਿਲੀ ਵਾਰ ਦੇਖੀ । ਇਹ ਉਹ ਥਾਂ ਸੀ ਜਿੱਥੇ ਇੱਕ ਆਦਮੀ ਵਿੱਚ 'ਪ੍ਰੇਤ ਆਤਮਾ' ਨੇ ਡੇਰਾ ਲਾਇਆ ਹੋਇਆ ਸੀ ਅਤੇ ਉਹ ਆਪਣੇ ਪਰਿਵਾਰ ਵਾਲਿਆਂ ਨੂੰ ਪ੍ਰੇਸ਼ਾਨ ਕਰਦਾ ਰਹਿੰਦਾ ਸੀ । ਉਸ ਦੇ ਪਰਿਵਾਰ ਵਾਲੇ ਉਸ ਦਾ ਇਲਾਜ ਕਰਵਾ ਕਰਵਾ ਕੇ ਤੰਗ ਪ੍ਰੇਸ਼ਾਨ ਹੋ ਚੁੱਕੇ ਸਨ । ਜਦੋਂ ਮੈਂ ਆਪਣੇ ਦੋਸਤ ਸਤਨਾਮ ਦਾਊਂ ਨਾਲ ਉੱਥੇ ਪੁੱਜਾ ਤਾਂ ਉਹ ਆਦਮੀ ਉਸੇ ਤਰ੍ਹਾਂ ਦੀਆਂ ਹਰਕਤਾਂ ਕਰ ਰਿਹਾ ਸੀ ਜਿਸ ਨੂੰ ਵੇਖ ਕੇ ਮੈਨੂੰ ਬਿਲਕੁਲ ਨਜ਼ਰ ਆਉਣ ਲੱਗ ਪਿਆ ਕਿ ਵਾਕਿਆ ਹੀ ਇਸ ਵਿੱਚ ਕੋਈ 'ਭੂਤ' ਹੈ ਜੋ ਕਿ ਇਸ ਵਿੱਚ ਆ ਕੇ ਬੋਲ ਰਿਹਾ ਹੈ ਪਰ ਮੇਰੇ ਦੋਸਤ ਨੇ ਬੜੇ ਹੀ ਠਰੰਮੇ ਅਤੇ ਸਹਿਣਸ਼ੀਲਤਾ ਨਾਲ ਉਸ ਨੂੰ 'ਕਾਬੂ' ਕੀਤਾ ਅਤੇ ਪਰਿਵਾਰ ਦੇ ਮੈਂਬਰਾਂ ਨਾਲ ਅਲੱਗ-ਅਲੱਗ ਮੀਟਿੰਗਾਂ ਕਰ ਕੇ ਤਕਰੀਬਨ 2 ਘੰਟੇ ਵਿੱਚ ਉਸ ਵਿਅਕਤੀ ਦੇ

ਬਾਕੀ ਪੰਨਾ 12 ਤੇ



**ਪਿੰਡਾਂ ਵਿੱਚ ਜੋਗੀ ਮੰਤਰ ਪੜ੍ਹਕੇ ਜਾਂ ਨੀਮ ਹਕੀਮ ਕੋਈ ਦਵਾਈ ਆਦਿ ਲਾ ਕੇ ਦੰਦਾਂ ਵਿੱਚੋਂ ਕੀੜਾ ਕੱਢਦੇ ਹਨ ਜੋ ਕਿ ਤਿਲ ਦੇ ਦਾਣੇ ਵਰਗਾ ਹੁੰਦਾ ਹੈ, ਕੀ ਇਹ ਠੀਕ ਹੈ ਜਾਂ ਗਲਤ ?**

# ਜਗਿਆਸਾ



– ਦੰਦ ਸਾਫ਼ ਨਾ ਕਰਨ ਨਾਲ ਦੰਦਾਂ ਉੱਪਰ ਭੋਜਨ ਪਦਾਰਥਾਂ ਦੀ ਰਹਿੰਦ-ਖੂੰਹਦ ਜੰਮ ਜਾਂਦੀ ਹੈ। ਇਸ ਕਰ ਕੇ ਬੈਕਟੀਰੀਆ ਪੈਦਾ ਹੋ ਜਾਂਦੇ ਹਨ । ਪਰ ਇਹ ਬੈਕਟੀਰੀਆ ਨੰਗੀ ਅੱਖ ਨਾਲ ਵੇਖੇ ਨਹੀਂ ਜਾ ਸਕਦੇ । ਧੋਖੇਬਾਜ਼ ਨੀਮ ਹਕੀਮ ਜਾਂ ਜੋਗੀ ਆਪਣੇ ਕੋਲੋਂ ਹੀ ਕੋਈ ਛੋਟਾ-ਮੋਟਾ ਕੀੜਾ-ਸੁੰਡੀ ਜਾਂ ਖਾਧ ਪਦਾਰਥ ਦਾ ਭੂਰਾ-ਚੂਰਾ ਡੱਕੇ ਦੀ ਨੋਕ ਤੇ ਲਗਾ ਕੇ ਦਿਖਾ ਦਿੰਦੇ ਹਨ ।ਮਾਰਕੇ ਕੀੜਾ ਕੱਢਣਾ ਲੋਕਾਂ ਨੂੰ ਚਲਾਕੀ ਨਾਲ ਲੁੱਟਣ ਦੀ ਸਕੀਮ ਤੋਂ ਵੱਧ ਕੁੱਝ ਨਹੀਂ ਹੈ ।

**? ਸੁਣਿਆ ਹੈ ਕਿ ਮੱਛੀ ਖਾ ਕੇ ਉੱਪਰੋਂ ਦੀ ਦੁੱਧ ਪੀਣ ਨਾਲ ਜਾਂ ਦਹੀਂ ਖਾਣ ਨਾਲ ਫੁਲਵਹਿਰੀ ਹੋ ਜਾਂਦੀ ਹੈ ?**

– ਫੁਲਵਹਿਰੀ ਚਮੜੀ ਵਿੱਚ ਖਾਸ ਕਿਸ਼ਮ ਦੇ ਪਿਰਾਮੈਂਟ ਦੀ ਘਾਟ ਕਾਰਣ ਹੁੰਦੀ ਹੈ । ਇਸ ਘਾਟ ਦਾ ਮੱਛੀ ਅਤੇ ਦੁੱਧ ਜਾਂ ਮੱਛੀ ਅਤੇ ਦਹੀਂ ਦੇ ਮੇਲ ਨਾਲ ਕੋਈ ਸਬੰਧ ਨਹੀਂ ਹੈ । ਕੋਈ ਵੀ ਪ੍ਰਮਾਣਿਕ ਖੋਜ ਇਨ੍ਹਾਂ ਦੇ ਮੇਲ ਨੂੰ ਖਤਰਨਾਕ ਨਹੀਂ ਦੱਸਦੀ।

**? ਟੈਲੀਪੈਥੀ ਕੀ ਹੈ ?**

– ਕੁੱਝ ਲੋਕ ਇਹ ਦਾਅਵਾ ਕਰਦੇ ਹਨ ਕਿ ਦੂਰ ਵਾਪਰ ਰਹੀ ਕਿਸੇ ਘਟਨਾ ਬਾਰੇ ਜਾਂ ਕਿਸੇ ਦੇ ਮਨ ਵਿੱਚ ਜੋ ਖਿਆਲ ਆ ਰਹੇ ਹੁੰਦੇ ਹਨ, ਉਸ ਬਾਰੇ ਉਨ੍ਹਾਂ ਨੂੰ ਬਿਨਾਂ ਕੁੱਝ ਵੀ ਦੇਖੇ ਜਾਂ ਸੁਣੇ ਹੀ ਗਿਆਨ ਹੋ ਜਾਂਦਾ ਹੈ । ਅਜਿਹਾ ਦਾਅਵਾ ਜਿਆਦਾਤਰ ਆਪਣੇ ਆਪ ਨੂੰ ਕਰਾਮਾਤੀ ਸਿੱਧ ਕਰਨ ਵਾਲੇ ਪਾਖੰਡੀਆਂ ਵੱਲੋਂ ਕੀਤਾ ਜਾਂਦਾ ਹੈ ਪਰ ਕਈ ਵਾਰ ਸਾਧਾਰਣ ਆਦਮੀ ਵੀ ਇਸ ਤਰ੍ਹਾਂ ਦੇ ਭੁਲੇਖੇ ਦਾ ਸ਼ਿਕਾਰ ਹੋ ਜਾਂਦੇ ਹਨ । ਉਦਾਹਰਣ ਦੇ ਤੌਰ 'ਤੇ ਕਿਸੇ ਦੇ ਘਰ ਤੋਂ ਦੂਰ ਗਏ ਬੱਚੇ ਨਾਲ ਮਾੜਾ ਵਾਪਰਨ ਦੀ ਸੂਰਤ ਵਿੱਚ ਉਸ ਦੀ ਮਾਤਾ, ਪਿਤਾ ਜਾਂ ਹੋਰ ਨਜਦੀਕੀਆਂ ਵੱਲੋਂ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਇਸ ਮਾੜੀ ਘਟਨਾ ਦਾ ਉਸੇ ਵੇਲੇ ਆਭਾਸ ਹੋ ਗਿਆ ਸੀ ਜਦ ਕਿ ਅਸਲੀਅਤ ਇਹ ਹੁੰਦੀ ਹੈ ਕਿ ਦੂਰ ਗਏ ਬੱਚੇ ਬਾਰੇ ਅਕਸਰ ਮਾਤਾ-ਪਿਤਾ ਦੇ ਮਨ ਵਿੱਚ ਤਰ੍ਹਾਂ-ਤਰ੍ਹਾਂ ਦੇ ਸੰਸੇ ਉੱਠਦੇ ਰਹਿੰਦੇ ਹਨ । ਜੇ ਉਹ ਠੀਕ-ਠਾਕ ਵਾਪਸ ਪਰਤ ਆਏ ਤਾਂ ਇਸ ਤਰ੍ਹਾਂ ਦੀਆਂ ਸੋਚਾਂ ਨੂੰ ਭੁਲਾ ਦਿੱਤਾ ਜਾਂਦਾ ਹੈ ਪਰ ਜੇ ਮਾੜਾ ਵਾਪਰ ਜਾਏ ਤਾਂ ਇਸ ਨੂੰ ਟੈਲੀਪੈਥੀ ਦੇ ਖਾਤੇ ਪਾ ਦਿੱਤਾ ਜਾਂਦਾ ਹੈ । ਵਿਗਿਆਨਕ ਤੌਰ 'ਤੇ ਟੈਲੀਪੈਥੀ ਦਾ ਕੋਈ ਆਧਾਰ ਨਹੀਂ । ਇਹ ਕੋਰੀ ਕਲਪਨਾ ਹੈ ।

**? ਕੀ ਛੋਲਿਆਂ ਨੂੰ ਚਾਨਣੀ ਮਾਰ ਜਾਂਦੀ ਹੈ ?**

– ਛੋਲਿਆਂ ਨੂੰ ਚਾਨਣੀ ਕਦੇ ਨਹੀਂ ਮਾਰਦੀ । ਅਸਲ ਵਿੱਚ ਇਹ ਇੱਕ ਉੱਲੀ ਦੀ ਬਿਮਾਰੀ ਹੈ ਜੋ ਸਿੱਲ੍ਹੇ ਮੌਸ਼ਮ ਵਿੱਚ ਤੇਜੀ ਨਾਲ ਫੈਲਦੀ ਹੈ । ਇਸ ਬਿਮਾਰੀ ਦੇ ਫੈਲਣ ਨਾਲ ਇੱਕ-ਦੋ ਦਿਨਾਂ ਵਿੱਚ ਹੀ ਫਸਲ ਮਰ ਜਾਂਦੀ ਹੈ । ਲਗਦਾ ਇਸ ਤਰ੍ਹਾਂ ਹੈ ਕਿ ਚਾਨਣੀ (ਅਸਮਾਨੀ ਬਿਜਲੀ ਦੀ ਲਿਸ਼ਕੋਰ) ਨਾਲ ਫਸਲ ਮਰੀ ਹੈ । ਅਸਲ ਵਿੱਚ ਬੱਦਲਵਾਈ ਅਤੇ ਮੀਂਹ ਵੇਲੇ ਸਿੱਲ੍ਹ ਵਧ ਜਾਂਦੀ ਹੈ ਜੋ ਉੱਲੀ ਦੀ ਬਿਮਾਰੀ ਲਈ ਜਰਖੇਜ਼ ਵਾਤਾਵਰਣ ਸਿਰਜ ਦਿੰਦੀ ਹੈ ।

**? ਚੰਨ ਵਿੱਚ ਧੱਬੇ ਜਿਹੇ ਕਿਉਂ ਹੁੰਦੇ ਹਨ ?**

– ਚੰਨ, ਸੂਰਜ ਦੀ ਰੌਸ਼ਨੀ ਪੈਣ ਕਾਰਨ ਚਮਕਦਾ ਦਿਖਾਈ ਦਿੰਦਾ ਹੈ । ਪ੍ਰੰਤੂ ਚੰਨ ਦੀ ਸਤਹ ਪੱਧਰੀ (ਸਮਤਲ) ਨਹੀਂ ਹੈ । ਇਸ ਉੱਪਰ ਵੀ ਧਰਤੀ ਵਾਂਗ ਹੀ ਵੱਡੇ-ਵੱਡੇ ਡੂੰਘੇ ਟੋਏ ਹਨ । ਚੰਨ ਦੇ ਤਲ ਤੇ ਇਹ ਨੀਵੇਂ ਹਿੱਸੇ ਹੀ ਸਾਨੂੰ ਧੱਬਿਆਂ ਦੇ ਰੂਪ ਵਿੱਚ ਵਿਖਾਈ ਦਿੰਦੇ ਹਨ ।

### ਇਕਾਈ ਮਾਛੀਵਾੜਾ ਨੇ ਕੀਤਾ ਇਤਿਹਾਸ਼ਕ ਕੰਮ ਪੰਜਾਬ ਵਿੱਚ ਪਹਿਲੀ ਵਾਰ ਹੋਇਆ - ਡਰੱਗਜ਼ ਐਂਡ ਮੈਜ਼ਿਕ ਰੈਮਡੀਜ਼ ਐਕਟ 1954 ਤਹਿਤ ਮੁਕੱਦਮਾ

ਸ਼ਰਾਬੀ ਸਾਧ ਦੇ ਚੁੰਗਲ ਵਿੱਚੋਂ ਨੌਵੀਂ ਕਲਾਸ ਦੀ ਲੜਕੀ ਨੂੰ ਛੁਡਾਉਣ ਲਈ ਇਕਾਈ ਦੇ ਜਥੇਬੰਦਕ ਮੁਖੀ ਸੁਖਵਿੰਦਰ ਸਿੰਘ ਅਤੇ ਸਮੁੱਚੇ ਇਕਾਈ ਮੈਂਬਰਾਂ ਨੇ ਆਪਣੇ ਨਿਧੜਕ ਯਤਨਾਂ ਨਾਲ ਡਰੱਗਜ਼ ਐਂਡ ਮੈਜ਼ਿਕ ਰੈਮਡੀਜ਼ ਐਕਟ 1954 ਤਹਿਤ ਮੁਕੱਦਮਾਂ ਨੰ. 110 (ਮਿਤੀ 17-9-2012) ਥਾਨਾ ਮਾਛੀਵਾੜਾ ਵਿੱਚ ਪਾਖੰਡੀ ਸਾਧ ਖਿਲਾਫ਼ ਦਰਜ਼ ਕਰਵਾਇਆ । 1955 ਵਿੱਚ ਲਾਗੂ ਹੋਏ ਇਸ ਐਕਟ ਤਹਿਤ ਅੱਜ ਤੱਕ 57 ਸਾਲਾਂ ਵਿੱਚ ਕੋਈ ਮੁਕੱਦਮਾ ਦਰਜ਼ ਨਹੀਂ ਸੀ ਹੋਇਆ, ਇਹ ਪੰਜਾਬ ਵਿੱਚ ਦਰਜ਼ ਹੋਇਆ ਪਹਿਲਾ ਮੁਕੱਦਮਾ ਹੈ । ਇਸ ਮੁਕੱਦਮੇ ਦਾ ਦਰਜ਼ ਹੋਣਾ, ਉਹਨਾਂ ਪਾਖੰਡੀਆਂ ਨੂੰ ਸਿੱਧੀ ਚੁਣੌਤੀ ਹੈ ਜੋ ਜੰਤਰ-ਮੰਤਰ, ਝਾੜ-ਫੂਕ ਆਦਿ ਰਾਹੀਂ ਲੋਕਾਂ ਦੇ ਦੁੱਖ ਕੱਟਣ ਦਾ ਦਾਅਵਾ ਕਰਦੇ ਹਨ । ਲੋੜ ਹੈ ਹੰਭਲੇ ਦੀ, ਉਹ ਦਿਨ ਦੂਰ ਨਹੀਂ ਜਦੋਂ ਇਹ ਲੋਕ ਕਟਹਿਰੇ ਵਿੱਚ ਹੋਣਗੇ । ਇੱਕ ਨਵਾਂ ਰਾਹ ਸਿਰਜਣ ਲਈ, ਇਕਾਈ ਪ੍ਰਸ਼ੰਸਾ ਦੀ ਪਾਤਰ ਹੈ ।

## ਫਲੂ ਦਾ ਅਸਰ

ਸਰਦੀ ਦੇ ਮੌਸਮ ਦੇ ਚਲਦਿਆਂ ਜ਼ੁਕਾਮ ਤੇ ਸਰਦੀ ਲੱਗਣਾ ਆਮ ਵਰਤਾਰਾ ਹੈ ਪ੍ਰੰਤੂ ਇਸ ਦਾ ਅਸਰ ਔਰਤਾਂ ਤੇ ਮਰਦਾਂ ਉੱਪਰ ਵੱਖ-ਵੱਖ ਹੁੰਦਾ ਹੈ।

ਇੱਕ ਖ਼ੋਜ ਮੁਤਾਬਕ ਬੱਚਿਆਂ ਨਾਲ ਜ਼ਿਆਦਾ ਸਮਾਂ ਗੁਜ਼ਾਰਨ ਕਾਰਣ ਔਰਤਾਂ ਵਿੱਚ ਫਲੂ ਹੋਣ ਦੀ ਸੰਭਾਵਨਾ ਮਰਦਾਂ ਨਾਲੋਂ ਵਧੇਰੇ ਹੁੰਦੀ ਹੈ। ਇੰਗਲੈਂਡ ਦੇ ਲੰਦਨ ਸਕੂਲ ਆਫ਼ ਹਾਈਜੀਨ ਐਂਡ ਟਾਪੀਕਲ ਮੈਡੀਸਨ ਵੱਲੋਂ ਕਰਵਾਏ ਗਏ ਇੱਕ ਸਰਵੇਖਣ ਅਨੁਸਾਰ ਔਰਤਾਂ ਵਿੱਚ ਫਲੂ ਦੇ ਇਨਫ਼ੈਕਸ਼ਨ ਹੋਣ ਦੀ ਸੰਭਾਵਨਾ 16 ਪ੍ਰਤੀਸ਼ਤ ਵੱਧ ਹੁੰਦੀ ਹੈ। ਇਨ੍ਹਾਂ ਸਰਦੀਆਂ ਵਿੱਚ ਫਲੂ ਬਾਰੇ ਜਾਣਨ ਲਈ ਲੰਦਨ ਵਿੱਚ ਆਨ ਲਾਈਨ ਸਰਵੇ ਸ਼ੁਰੂ ਹੋ ਗਿਆ ਹੈ। ਇਹ ਸਰਵੇਖਣ ਵੱਖ-ਵੱਖ ਉਮਰ ਦੇ ਫਲੂ ਦੇ ਇਨਫੈਕਸ਼ਨ ਦਾ ਸ਼ਿਕਾਰ ਬਣਨ ਵਾਲੇ ਲੋਕਾਂ ਤੱਕ ਪਹੁੰਚ ਕਰੇਗਾ। ਵਿਗਿਆਨੀ ਅੰਕੜਿਆਂ ਦਾ ਵਿਸ਼ਲੇਸ਼ਣ ਕਰਨ ਉਪਰੰਤ ਵਾਇਰਸ ਦੇ ਸੁਭਾਅ ਬਾਰੇ ਵੀ ਪਤਾ ਲਗਾਉਣ ਦੀ ਕੋਸ਼ਿਸ਼ ਕਰਨਗੇ। ਫਲੂ ਦਾ ਅਸਰ ਕਈ ਵਾਰ ਮਨੁੱਖ ਦੀ ਮਾਨਸਿਕ ਸਥਿਤੀ ਅਨੁਸਾਰ ਵੀ ਹੁੰਦਾ ਹੈ।

ਇਸ ਖ਼ੋਜ ਦੀ ਅਗਵਾਈ ਕਰ ਰਹੇ ਡਾਕਟਰ ਅਲਮਾ ਏਡਲਰ ਅਨੁਸਾਰ ਸਰਵੇਖਣ ਦੌਰਾਨ ਉਨ੍ਹਾਂ ਦੀ ਕੋਸ਼ਿਸ਼ ਇਹ ਜਾਣਨ ਦੀ ਹੈ ਕਿ ਇਸ ਬਿਮਾਰੀ ਦਾ ਅਸਰ ਮਰਦਾਂ ਤੇ ਔਰਤਾਂ ਵਿੱਚ ਅਲੱਗ-ਅਲੱਗ ਤਰੀਕੇ ਨਾਲ ਹੁੰਦਾ ਹੈ। ਐਡਲਰ ਅਨੁਸਾਰ ਫਲੂ ਹੋਣ ਦਾ ਖ਼ਤਰਾ ਸਭ ਤੋਂ ਜ਼ਿਆਦਾ ਉਨ੍ਹਾਂ ਔਰਤਾਂ ਨੂੰ ਹੁੰਦਾ ਹੈ ਜਿਹੜੀਆਂ 18 ਸਾਲ ਤੋਂ ਪਹਿਲਾਂ ਮਾਂ ਬਣ ਜਾਂਦੀਆਂ ਹਨ। ਖ਼ੋਜ ਕਰਨ ਵਾਲਿਆਂ ਨੂੰ ਉਮੀਦ ਹੈ ਕਿ ਉਨ੍ਹਾਂ ਦਾ ਖ਼ੋਜ ਕਾਰਜ ਇਹ ਪਤਾ ਕਰਨ ਵਿੱਚ ਸਹਾਇਤਾ ਕਰੇਗਾ ਕਿ ਮਰਦਾਂ ਦੀ ਤੁਲਨਾ ਵਿੱਚ ਔਰਤਾਂ ਇਸ ਬਿਮਾਰੀ ਦੇ ਹੁੰਦਿਆਂ ਹੋਰ ਤਰ੍ਹਾਂ ਨਾਲ ਮਹਿਸੂਸ ਕਰਦੀਆਂ ਹਨ।

ਯੂਨੀਵਰਸਿਟੀ ਆਫ਼ ਲੰਦਨ ਦੇ ਵਿਸ਼ਾਣੂੰ ਵਿਗਿਆਨ ਦੇ ਪ੍ਰੋਫੈਸਰ ਜਾਨ ਆਕਸਫੋਰਡ ਅਨੁਸਾਰ ਫਲੂ ਹੋਣ ਦਾ ਕੋਈ ਵਿਗਿਆਨਕ ਪ੍ਰਮਾਣ ਅੱਜ ਤੱਕ ਨਹੀਂ ਮਿਲਿਆ ਪ੍ਰੰਤੂ ਇਸ ਬਿਮਾਰੀ ਦੌਰਾਨ ਮਰਦ ਅਤੇ ਔਰਤਾਂ ਦੇ ਵਿਵਹਾਰ ਵਿੱਚ ਫਰਕ ਜਰੂਰ ਆਇਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਅਸੀਂ ਇਹ ਜਾਣਦੇ ਹਾਂ ਕਿ ਔਰਤਾਂ ਦੀ ਪ੍ਰਤੀਕ੍ਰਿਆ ਕਿਸੇ ਵੀ ਇਨਫ਼ੈਕਸ਼ਨ ਵਿੱਚ ਮਰਦਾਂ ਤੋਂ ਵੱਖ ਹੁੰਦੀ ਹੈ। ਉਹ ਆਪਣੀ ਸਿਹਤ ਪ੍ਰਤੀ ਕਾਫ਼ੀ ਸੰਵੇਦਨਸ਼ੀਲ ਹੁੰਦੀਆਂ ਹਨ ਜਦਕਿ ਮਰਦ ਅਜਿਹੀ ਹਾਲਤ 'ਚ ਜ਼ਿਆਦਾ ਪ੍ਰੇਸ਼ਾਨ ਹੀ ਹੁੰਦੇ ਹਨ।

### ਸਰੀਰਕ ਕਮਜ਼ੋਰੀ

ਭਾਵੇਂ ਪਹਿਲਾਂ ਕੈਂਬ੍ਰਿਜ਼ ਯੂਨੀਵਰਸਿਟੀ 'ਚ ਕੀਤੀ ਗਈ ਖ਼ੋਜ ਅਨੁਸਾਰ ਨਤੀਜੇ ਕੁਝ ਹੋਰ ਸਨ, ਜਿਸ 'ਚ ਇਹ ਸਾਬਤ ਹੋਇਆ ਸੀ ਕਿ ਮਰਦਾਂ ਦੀ ਤੁਲਨਾ ਵਿੱਚ ਔਰਤਾਂ ਇਨਫ਼ੈਕਸ਼ਨ ਨਾਲ ਬਿਹਤਰ ਤਰੀਕੇ ਨਾਲ ਨਜਿੱਠ ਸਕਦੀਆਂ ਹਨ। ਇਸੇ ਤਰ੍ਹਾਂ ਫਲੂ ਦਾ ਅਸਰ ਵੀ ਹਰ ਕਿਸੇ ਤੇ ਵੱਖ-ਵੱਖ ਤਰ੍ਹਾਂ ਨਾਲ ਹੁੰਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਕੁਦਰਤੀ ਵਿਕਾਸ ਤੇ ਹਾਰਮੋਨਜ਼ ਸਬੰਧੀ ਵਖ਼ਰੇਵਿਆਂ ਕਾਰਣ ਮਰਦਾਂ ਵਿੱਚ ਇਸ ਦੇ ਪ੍ਰਭਾਵ ਕਬੂਲਣ ਦੀ ਸੰਭਾਵਨਾ ਔਰਤਾਂ ਨਾਲੋਂ ਜ਼ਿਆਦਾ ਹੁੰਦੀ ਹੈ।

ਇਸ ਖ਼ੋਜ ਅਨੁਸਾਰ ਕੇਵਲ ਮਨੁੱਖਾਂ ਵਿੱਚ ਵੀ ਨਹੀਂ ਸਗੋਂ ਜਾਨਵਰਾਂ ਵਿੱਚ ਵੀ ਮਾਦਾ ਜਾਨਵਰਾਂ ਨੂੰ ਨਰ ਨਾਲੋਂ ਜ਼ਿਆਦਾ ਤਾਕਤਵਰ ਮੰਨਿਆ ਜਾਂਦਾ ਹੈ ਪ੍ਰੰਤੂ ਇੱਕ ਤਰਕ ਇਹ ਵੀ ਕਹਿੰਦਾ ਹੈ ਕਿ ਜੇਕਰ ਫਲੂ ਦਾ ਪ੍ਰਭਾਵ ਸਭ ਤੋਂ ਜ਼ਿਆਦਾ ਬੱਚਿਆਂ ਵਿੱਚ ਹੁੰਦਾ ਹੈ ਤਾਂ ਇਸ ਦਾ ਸਿੱਧਾ ਅਸਰ ਉਨ੍ਹਾਂ ਦੀ ਮਾਂ ਤੇ ਨਹੀਂ ਪਵੇਗਾ? ਪ੍ਰੋ. ਆਕਸਫੋਰਡ ਅਨੁਸਾਰ ਇਸ ਦੀ ਓਨੀ ਹੀ ਸੰਭਾਵਨਾ ਬੱਚੇ ਦੇ ਬਾਪ ਨੂੰ ਹੋਣ ਦੀ ਵੀ ਹੁੰਦੀ ਹੈ।

## ਸਿਰਕੇ ਦਾ ਕਮਾਲ

ਭਾਰਤ ਵਿੱਚ ਹਜ਼ਾਰਾਂ ਔਰਤਾਂ ਦੀ ਹਰ ਸਾਲ ਸਰਵਾਈਕਲ ਕੈਂਸਰ ਕਾਰਣ ਮੌਤ ਹੁੰਦੀ ਹੈ। ਇਸ ਲਈ ਹੁਣ ਇਸ ਦਾ ਪਤਾ ਲਗਾਉਣ ਲਈ ਇੱਕ ਨਵਾਂ ਢੰਗ ਤਰੀਕਾ ਵਰਤ ਰਹੇ ਹਨ ਜਿਸ ਨੂੰ ਸਿਰਕਾ ਸਵਾਬ ਕਹਿੰਦੇ ਹਨ। ਮੁੰਬਈ ਦੇ ਟਾਟਾ ਮੈਮੋਰੀਅਲ ਹਸਪਤਾਲ 'ਚ ਕੰਮ ਕਰਦੇ ਕੈਂਸਰ ਮਾਹਿਰ ਡਾ. ਸੁਰਿੰਦਰ ਸ਼ਾਸਤਰੀ ਦੱਸਦੇ ਹਨ ਕਿ ਸਾਡੇ ਲਈ ਵਿਦੇਸ਼ਾਂ ਵਾਂਗ ਵਾਰ-ਵਾਰ ਜਾਂਚ ਕਰਨਾ ਮੁਮਕਿਨ ਨਹੀਂ ਹੈ, ਇਸ ਲਈ ਕੁਝ ਹੋਰ ਸੰਸਥਾਵਾਂ ਦੀ ਮਦਦ ਨਾਲ ਇੱਕ ਬੇਹੱਦ ਸੌਖਾ ਤੇ ਸਸਤਾ ਬਦਲ ਲੱਭਿਆ ਗਿਆ ਹੈ, ਉਹ ਇੱਕ ਅਜਿਹੀ ਚੀਜ਼ ਹੈ ਜੋ ਹਰੇਕ ਰਸੋਈ ਘਰ ਵਿੱਚ ਉਪਲਬਧ ਹੁੰਦੀ ਹੈ। ਮਹਾਂ ਰਾਸ਼ਟਰ ਰਾਜ ਦੇ ਇੱਕ ਛੋਟੇ ਜਿਹੇ ਪਿੰਡ ਡੇਰਵਾਨ ਵਿੱਚ ਕੁਝ ਡਾਕਟਰਾਂ ਨੇ ਇੱਕ ਅਸਥਾਈ ਕਲੀਨਿਕ ਬਣਾਇਆ ਹੈ। ਇਸ ਕਲੀਨਿਕ ਨੂੰ ਚਲਾਉਣ ਵਾਲੀ ਡਾ. ਅਰਚਨਾ ਸੌਨਕੇ ਸਿਰਕੇ ਦੀ ਮਦਦ ਨਾਲ ਸਰਵਾਈਕਲ ਦੀ ਜਾਂਚ ਕਰਦੀ ਹੈ। ਇਹ ਸਿਰਕੇ ਦਾ ਕਮਾਲ ਹੀ ਕਿਹਾ ਜਾ ਸਕਦਾ ਹੈ ਕਿ ਸਰਵਾਈਕਲ ਕੈਂਸਰ ਦੀ ਜਾਂਚ ਲਈ ਇਸ ਦਾ ਹਾਂ ਪੱਖੀ ਅਸਰ ਵੇਖਣ ਨੂੰ ਮਿਲ ਰਿਹਾ ਹੈ।

ਸ੍ਰੋਤ: ਇੰਟਰਨੈੱਟ




ਕਿਤੇ ਟੁੱਟ ਹੀ ਨਾ ਜਾਵਾਂ ਧਰਤ ਤੋਂ, ਇਹ ਡਰ ਸਤਾਉਂਦਾ ਹੈ,
ਵਸੀਹ ਅੰਬਰ ਮੇਰੀ ਪ੍ਰਵਾਜ਼ ਦੀ ਹਿੰਮਤ ਵਧਾਉਂਦਾ ਹੈ।



ਬੁਝਾ ਕੇ ਦੀਵਿਆਂ ਤਾਈਂ, ਤੁਸੀਂ ਹੁੱਬਣ ਦੀ ਨਾ ਸੋਚੋ,
ਸਮਾਂ ਨ੍ਹੇਰੇ ਦੀ ਹਿੱਕ ਕੇ ਨਿੱਤ ਨਵੇਂ ਸੂਰਜ ਉਗਾਉਂਦਾ ਹੈ।

**ਦਾਦਰ ਪੰਡੋਰਵੀ**

 ☒98761-16681

ਓਸ ਦੇ ਹੀ ਨਾਮ ਉੱਤੇ, ਟਾਹਣ ਟੁੱਟੇ, ਫੁੱਲ ਝੜੇ,
ਹੁਕਮ ਬਿਨ ਕਹਿੰਦੇ ਨੇ, ਜੀਹਦੇ ਪੱਤਾ ਵੀ ਹਿਲਦਾ ਨਹੀਂ॥

**ਪ੍ਰੀਤ ਸੁਰਿੰਦਰ ਘਣੀਆ**

 ☒98140-86961

ਬੰਦੇ ਨੇ ਇਨਸਾਨ ਨਹੀਂ ਬਣਨਾ, ਹਾਲੇ ਕਿੰਨੀ ਦੇਰ!
ਜਿੰਨਾ ਮਜ਼ਬ ਦਾ ਗਲਬਾ ਵਧਿਆ, ਓਨਾ ਹੋਰ ਹਨੇਰ।

**ਗੁਰਚਰਨ ਨੂਰਪੁਰ।**

 ☒98550-51099

ਖਾਲੀ ਅੰਬਰ, ਖੁਰਦੇ ਕੰਢੇ, ਪੌਣ ’ਚ ਉੱਡਦੀ ਰੇਤਾ,
ਇਨ੍ਹਾਂ ਦੀ ਪਹਿਚਾਣ ਅਸੀਂ ਹਾਂ, ਇਹ ਸਾਡੀ ਪਹਿਚਾਣ।

**ਬੂਟਾ ਸਿੰਘ ਚੌਹਾਨ**

 ☒98143-80749

ਮੰਜ਼ਿਲ ਮਿਲ ਜਾਂਦੀ ਹੈ, ਜੇ ਮੁਸਾਫ਼ਰ ਤੁਰਦਾ ਰਹੇ।
ਮਿਟ ਜਾਣਾ ਇੱਕ ਦਿਨ, ਜੇ ਪਰਬਤ ਖ਼ੁਰਦਾ ਰਹੇ।
ਸਾਨੂੰ ਨਹੀਂ ਮਿਲਣੇ ਸਾਡੇ ਹੱਕ ਕਦੇ ਵੀ।
ਜੇ ਲੋਕੀਂ ਸੰਘਰਸ਼ ਨਾ ਕੀਤਾ, ਐਵੇਂ ਹੀ ਮੁਰਦਾ ਰਹੇ।

**ਕਰਨ ਭੀਖੀ**



ਸਾਨੂੰ ਧਰਮਾਂ ਦਾ ਚੋਗਾ ਪਾ ਕੇ ਫੁੰਡਿਆ,
ਸੋਚਾਂ ਦੀ ਗਰਾਰੀ ਭੋਰ ਕੇ।



ਨੰਨ੍ਹੀ ਛਾਂ ਦਾ ਡਰਾਮਾ ਕਰਦੇ,
ਗੁੰਡਿਆਂ ਦਾ ਪੱਖ ਪੂਰ ਕੇ

**ਜਗਸੀਰ ਜੀਦਾ।**

 ☒94173-33203

ਜੋ ਆਦਮੀਂ ਪੜ੍ਹਨਾ ਜਾਣਦੇ ਹੋਏ ਵੀ, ਕਿਤਾਬਾਂ ਨਹੀਂ ਪੜ੍ਹਦਾ,
ਉਹਦੇ ਤੇ ਅਨਪੜ੍ਹ ’ਚ ਉੱਕਾ ਹੀ ਫਰਕ ਨਹੀਂ ਹੁੰਦਾ।

**-ਚਾਰਲਜ਼ ਡਿਕਨਜ਼**

**ਦੀਪਕ ਸੋਨੀ,**

 ☒99149-11108

ਅਸਾਂ ਨੂੰ ਪਤਝੜਾਂ ਉੱਤੇ ਕਦੇ ਅਫ਼ਸੋਸ ਨਹੀਂ ਹੋਇਆ,
ਅਗਰ ਮੌਸਮ ਦੀ ਨੀਅਤ ਤੋਂ ਨਾ ਮਾਲੀ ਬੇਖ਼ਬਰ ਹੋਵੇ।

**ਸੁਸ਼ੀਲ ਦੁਸਾਂਝ**

 ☒97813-60066

ਮਸ਼ਾਲਾਂ ਬਾਲਦੇ ਰਹਿਣਾ, ਵਕਤ ਸੰਭਾਲਦੇ ਰਹਿਣਾ,
ਮੇਰੀ ਜਯੋਤੀ ’ਚੋਂ ਮੇਰੀ ਰੌਸ਼ਨੀ ਨੂੰ ਭਾਲਦੇ ਰਹਿਣਾ।

**ਸੁਨੀਲ ਚੰਦਿਆਣਵੀ**

 ☒95016-56200

ਸਿਰਫ਼ ਚਾਨਣ ਹੋਣ ਨਾਲ ਹੀ ਦਿਸਣ ਨਹੀਂ ਲੱਗ ਜਾਂਦਾ।
ਅੱਖਾਂ ਵੀ ਖੁੱਲ੍ਹੀਆਂ ਹੋਣੀਆਂ ਚਾਹੀਦੀਆਂ ਹਨ।
ਅੱਖਾਂ ਵਿੱਚ ਜੋਤ ਹੋਣੀ ਚਾਹੀਦੀ ਹੈ ਤੇ,
ਜੋਤ ਵਿੱਚ ਜਗਿਆਸਾ ਹੋਣੀ ਚਾਹੀਦੀ ਹੈ।

**ਅਮਰਜੀਤ ਢਿੱਲੋਂ, ਦਬੜੀਖਾਨਾ**

 ☒ 94171-20427

**ਬਣੇ ਖ਼ੁਦਾ ਨੇ ਪੱਥਰ ਸ਼ਹਿਰ ਦੀ ਜੂਹ ਅੰਦਰ,**
**ਰੁਲਦੇ-ਫਿਰਦੇ ਅੱਖਰ, ਸ਼ਹਿਰ ਦੀ ਜੂਹ ਅੰਦਰ।**

**ਹਰਦਮ ਸਿੰਘ ਮਾਨ**

 ☒89684-00291

**ਇਸ ਕਾਲਮ ’ਚ ਸ਼ਿਰਕਤ ਕਰਨ ਲਈ ਭੇਜੇ ਜਾਣ ਵਾਲੇ ਸੰਦੇਸ਼ ਦੇ ਨਾਲ ਰਚੇਤਾ ਦਾ ਨਾਮ ਭੇਜਣਾ ਜਰੂਰੀ ਹੈ।**

**..ਅਦਾਰਾ।**

# ਸਿੱਧਾ ਵਿਦੇਸ਼ੀ (ਪੂੰਜੀ) ਨਿਵੇਸ਼



**ਹੇਮ ਰਾਜ ਸਟੈਨੋ**

ਅੱਜ ਕੱਲ ਸਿੱਧੇ ਵਿਦੇਸ਼ੀ ਨਿਵੇਸ਼ (Foreign Direct Investment (FDI) ਐਫ.ਡੀ.ਆਈ ) ਦਾ ਮੁੱਦਾ ਬੜਾ ਭਖਿਆ ਹੋਇਆ ਹੈ। ਇਹ ਹੁੰਦਾ ਕੀ ਹੈ? ਕਿਸੇ ਕੰਪਨੀ ਰਾਹੀਂ ਕਿਸੇ ਦੂਸਰੇ ਦੇਸ਼ ਅੰਦਰ ਪੈਦਾਵਾਰ ਜਾਂ ਵਪਾਰ 'ਚ ਸਰਮਾਇਆ ਲਾਉਣ ਨੂੰ ਸਿੱਧਾ ਵਿਦੇਸ਼ੀ ਨਿਵੇਸ਼ ਕਿਹਾ ਜਾਂਦਾ ਹੈ। ਇਹ ਉਸ ਦੇਸ਼ ਵਿੱਚ ਚੱਲ ਰਹੇ ਪਹਿਲੇ ਵਪਾਰ ਨੂੰ ਵਿਸ਼ਾਲ ਕਰਕੇ ਜਾਂ ਉਸ ਦੇਸ਼ ਦੀ ਕਿਸੇ ਕੰਪਨੀ ਨੂੰ ਖਰੀਦ ਕੇ ਕੀਤਾ ਜਾਦਾ ਹੈ। ਇਹ ਕਿੰਨੇ ਹੀ ਕਾਰਨਾਂ ਕਰਕੇ ਕੀਤਾ ਜਾਂਦਾ ਹੈ ਜਿਵੇਂ ਕਿ ਉਸ ਦੇਸ਼ ਦੀ ਸਸਤੀ ਮਜ਼ਦੂਰੀ,ਟੈਕਸਾਂ 'ਚ ਮਿਲਣ ਵਾਲੀਆਂ ਛੋਟਾਂ, ਆਦਿ ਤੋਂ ਲਾਭ ਕਮਾਉਣ ਲਈ। ਇੱਕ ਤੋਂ ਵੱਧ ਦੇਸ਼ਾਂ 'ਚ ਕਾਰੋਬਾਰ ਕਰਦੀਆਂ ਹੋਣ ਕਰਕੇ ਇਨ੍ਹਾਂ ਨੂੰ ਬਹੁ-ਕੌਮੀ ਕੰਪਨੀਆਂ ਕਿਹਾ ਜਾਂਦਾ ਹੈ। ਸਾਡੇ ਦੇਸ਼ ਦੀ ਕੇਂਦਰੀ ਸਰਕਾਰ ਨੇ 14 ਸਤੰਬਰ, 2012 ਨੂੰ ਵਿਦੇਸ਼ੀ ਬਹੁ-ਕੌਮੀ ਕੰਪਨੀਆਂ ਨੂੰ ਬਹੁ-ਭਾਂਤੀ ਪ੍ਰਚੂਨ ਵਪਾਰ 'ਚ ਸਿੱਧੇ ਤੌਰ 'ਤੇ 51% ਅਤੇ ਇੱਕ ਬਰਾਂਡ ਪ੍ਰਚੂਨ ਵਿੱਚ 100 % ਪੂੰਜੀ ਨਿਵੇਸ਼ (ਲਾਉਣ) ਦੀ ਆਗਿਆ ਦੇਣ ਦਾ ਫੈਸਲਾ ਕੀਤਾ।ਪਾਰਲੀਮੈਂਟ ਅਤੇ ਰਾਜ ਸਭਾ ਨੇ ਇਸਨੂੰ ਪਾਸ ਕਰ ਦਿੱਤਾ ਹੈ। ਹਥਲੀ ਲਿਖਤ ਰਾਹੀਂ ਅਸੀਂ ਇਸ ਦੇ ਵੱਖੋ ਵੱਖਰੇ ਪਹਿਲੂਆਂ 'ਤੇ ਵਿਚਾਰ ਕਰਾਂਗੇ।

**ਕਿਸਾਨਾਂ ਅਤੇ ਛੋਟੀਆਂ ਸਨਅਤਾਂ ਦਾ ਨੁਕਸਾਨ:**

ਸਰਕਾਰ ਬਹੁ-ਕੌਮੀ ਕੰਪਨੀਆਂ ਨੂੰ ਕਿਸਾਨਾਂ ਅਤੇ ਛੋਟੀਆਂ ਸਨਅਤਾਂ ਦੇ ਹਿਤ ਵਿੱਚ ਦੱਸ ਰਹੀ ਹੈ।ਆਓ ਇਸ ਨੂੰ ਪਰਖੀਏ।

ਅਮਰੀਕਾ ਦੀ ਜਿਹੜੀ ਵਾਲਮਾਰਟ ਕੰਪਨੀ ਆ ਰਹੀ ਹੈ ਉਸੇ ਦੇਸ਼ ਅਮਰੀਕਾ ਦੀ ਮਿਸਾਲ ਲੈਂਦੇ ਹਾਂ। ਅਮਰੀਕਾ ਦਾ ਖੇਤੀਬਾੜੀ ਖੇਤਰ ਘਾਟੇ ਵਿੱਚ ਜਾਣ ਕਰਕੇ ਉੱਥੋਂ ਦੇ 52 ਲੱਖ ਫਾਰਮਰ ਖੇਤੀ ਛੱਡ ਗਏ ਹਨ ਅਤੇ ਰਹਿੰਦਿਆਂ ਨੂੰ 307 ਅਰਬ ਡਾਲਰ ਦੀ ਰਾਸ਼ੀ ਸਹਾਇਤਾ ਲਈ ਰੱਖੀ ਗਈ ਹੈ। ਜੇ ਜਥੇਬੰਦ ਪ੍ਰਚੂਨ ਵਪਾਰ ਦੀ ਨੀਤੀ ਕਿਸਾਨਾਂ ਲਈ ਐਨੀ ਹੀ ਫਾਇਦੇਮੰਦ ਹੁੰਦੀ ਤਾਂ ਅਮਰੀਕਾ ਦੇ ਕਿਸਾਨ ਖੇਤੀ ਕਿਉਂ ਛੱਡਦੇ?

ਸਰਕਾਰ ਕਹਿ ਰਹੀ ਹੈ ਕਿ ਇਹਨਾਂ ਕੰਪਨੀਆਂ ਨੂੰ ਕਿਸਾਨਾਂ ਤੋਂ 30 ਪ੍ਰਤੀਸ਼ਤ ਜਿਣਸ ਸਾਡੇ ਦੇਸ਼ ਵਿੱਚੋਂ ਲਾਜ਼ਮੀ ਖਰੀਦਣੀ ਪਵੇਗੀ। ਜੇਕਰ ਅਸੀਂ ਇਹ ਗੱਲ ਨੂੰ ਸਹੀ ਮੰਨ ਕੇ ਵੀ ਗੱਲ ਕਰੀਏ ਤਾਂ ਇਹ ਤਾਂ ਸਪੱਸ਼ਟ ਹੈ ਕਿ ਇਹ ਕੰਪਨੀਆਂ ਕਿਸਾਨਾਂ ਤੋਂ ਖਰੀਦ ਕਰਨ ਵੇਲੇ ਆਪਣੀ ਮਨਮਰਜੀ ਦੇ ਮਿਆਰ ਥੋਪ ਦੇਣਗੀਆਂ ਜਿਸ 'ਤੇ ਕਿਸਾਨਾਂ ਦੀ ਜਿਣਸ ਨੂੰ ਗੈਰ- ਮਿਆਰੀ ਕਹਿਕੇ ਖਰੀਦਣਗੀਆਂ ਹੀ ਨਹੀਂ ਜਾਂ ਬਹੁਤ ਹੀ ਘੱਟ ਰੇਟ 'ਤੇ ਖਰੀਦਣਗੀਆਂ। ਸਾਡੇ ਦੇਸ਼ ਵਿੱਚ ਲਹਿਰ ਪੈਪਸੀ ਆਈ ਜੋ ਬਾਅਦ 'ਚ ਪੈਪਸੀ ਹੀ ਬਣ ਗਈ। ਇਸ ਕੰਪਨੀ ਨੇ ਮੁੱਖ ਰੂਪ 'ਚ ਕਿੰਨੂ ਅਤੇ ਨਾਖਾਂ ਦੇ ਫਲ ਪ੍ਰਾਸੈਸ ਕਰਨੇ ਸੀ। ਪਰ ਇਸ ਕੰਪਨੀ ਨੇ ਇਹ ਕਹਿ ਦਿੱਤਾ ਕਿ ਇਨ੍ਹਾਂ ਦੀ ਕਿਸਮ ਠੀਕ ਨਹੀਂ। ਇਸਨੇ ਪੰਜਾਬ ਦੇ ਟਮਾਟਰਾਂ ਨੂੰ ਵੀ ਰੱਦ ਕਰ ਦਿੱਤਾ। ਅਮਰੀਕਾ ਤੋਂ ਆਪਣੇ ਬੀਜ ਮੰਗਵਾਕੇ ਕਿਸਾਨਾਂ ਨੂੰ ਵੇਚੇ। ਪਰ 1990 ਤੱਕ ਟਮਾਂਟਰਾਂ ਤੋਂ ਪੇਸਟ ਬਣਾਉਣ ਵਾਲਾ ਪਲਾਂਟ ਚਾਲੂ ਨਾ ਹੋਇਆ ਤੇ ਕਿਸਾਨਾਂ ਦੇ ਟਮਾਟਰ ਐਵੇਂ ਗਏ। ਨੁਕਸਾਨ ਦਾ ਕੋਈ ਮੁਆਵਜ਼ਾ ਨਾ ਦਿੱਤਾ।

ਦੂਸਰੀ ਅਤੇ ਜ਼ਰੂਰੀ ਗੱਲ, ਇਨ੍ਹਾਂ ਕੰਪਨੀਆਂ ਲਈ ਸਾਡੇ ਦੇਸ਼ 'ਚੋਂ ਮਾਲ ਖਰੀਦਣਾ ਲਾਜ਼ਮੀ ਨਹੀਂ ਹੈ। ਕਿਉਂ? ਕਿਉਂਕਿ ਸਾਡੀ ਸਰਕਾਰ ਨੇ ਸੰਸਾਰ ਵਪਾਰ ਸੰਸਥਾ ਦੇ ਸਮਝੌਤੇ 'ਤੇ ਦਸਖਤ ਕੀਤੇ ਹੋਏ ਹਨ। ਉਸ ਸਮਝੌਤੇ ਅਨੁਸਾਰ ਵਪਾਰ ਸਬੰਧੀ ਨਿਵੇਸ਼ ਉਪਾਅ **(Trade Related Investment Measures)** ਦੇ ਆਰਟੀਕਲ ਅਨੁਸਾਰ ਇਨ੍ਹਾਂ ਕੰਪਨੀਆਂ ਲਈ ਕਾਰੋਬਾਰ ਵਾਲੇ ਦੇਸ਼ ਦੇ ਸਥਾਨਕ ਸੋਮਿਆਂ ਤੋਂ ਖਰੀਦ ਲਾਜ਼ਮੀ ਨਹੀਂ ਹੈ। ਜਦੋਂ ਇਹ ਲਾਜ਼ਮੀ ਹੀ ਨਹੀਂ ਤਾਂ ਫਿਰ ਕੰਪਨੀਆਂ ਨੂੰ ਬਾਹਰੋਂ ਮਾਲ ਲਿਆਕੇ ਵੇਚਣ ਤੋਂ ਕਿਵੇਂ ਰੋਕਿਆ ਜਾ ਸਕੇਗਾ? ਅਮਰੀਕਾ ਦੀ ਵਾਲਮਾਰਟ ਕੰਪਨੀ ਦੁਨੀਆਂ ਭਰ 'ਚ ਵੇਚਣ ਵਾਲੇ ਸਮਾਨ ਦਾ ਅੱਧਾ ਹਿੱਸਾ ਚੀਨ ਤੋਂ ਖਰੀਦਕੇ ਵੇਚ ਰਹੀ ਹੈ। ਨਾਲੇ ਗੱਲ ਇਹ ਵੀ ਹੈ ਕਿ ਇਹਨਾਂ ਮਗਰਮੱਛੀ ਕੰਪਨੀਆਂ ਦਾ ਜਦੋਂ ਸਾਡੀ ਮੰਡੀ 'ਤੇ ਗਲਬਾ ਸਥਾਪਤ ਹੋ ਗਿਆ ਤਾਂ ਇਹ ਮਨਮਰਜ਼ੀ ਦੇ ਭਾਅ ਦੇਣਗੀਆਂ।

ਮਿਸਾਲ ਦੇ ਤੌਰ ’ਤੇ ਬਰਤਾਨੀਆ ਦੀ ਪ੍ਰਚੂਨ ਖੇਤਰ ਦੀ ਕੰਪਨੀ ਟੈਸਕੋ ਉੱਥੋਂ ਦੇ ਕਿਸਾਨਾਂ ਦੀ ਜਿਣਸ ਦੂਸਰੇ ਛੋਟੇ ਵਪਾਰੀਆਂ ਨਾਲੋਂ 4 ਪ੍ਰਤੀਸ਼ਤ ਘੱਟ ਰੇਟ ’ਤੇ ਖਰੀਦਦੀ ਹੈ।

ਜਿੱਥੋਂ ਤੱਕ ਛੋਟੀਆਂ ਸਨਅਤਾਂ ਦਾ ਸੁਆਲ ਹੈ ਉਸ ’ਤੇ ਵੀ ਕਿਸਾਨਾਂ ਵਾਲੀ ਗੱਲ ਹੀ ਲਾਗੂ ਹੁੰਦੀ ਹੈ। ਪੈਪਸੀ ਦਾ ਤਜਰਬਾ ਸਾਡੇ ਸਾਹਮਣੇ ਹੈ। ਇਸ ਨੇ ਆਉਂਦੇ ਸਾਰ ਸੋਡੇ ਦੀ ਬੋਤਲ 5 ਰੁਪੈ ਦੀ ਕਰ ਦਿੱਤੀ। ਇਸ ਨਾਲ ਗੋਲੀ ਵਾਲੀ ਸੋਡਾ ਅਤੇ ਕੋਕਾ ਕੋਲਾ ਦਮੋਂ ਨਿਕਲ ਗਏ। ਜਦੋਂ ਉਹ ਬਾਹਰ ਹੋ ਗਏ ਤਾਂ ਪੈਪਸੀ ਨੇ ਫਿਰ ਸੋਡੇ ਦੀ ਬੋਤਲ 10 ਰੁਪੈ ਕਰ ਦਿੱਤੀ।

ਮੁਕਦੀ ਗੱਲ ਐਫ.ਡੀ. ਆਈ ਦੀ ਨੀਤੀ ਨਾਲ ਛੋਟੇ ਕਿਸਾਨਾਂ ਅਤੇ ਛੋਟੇ ਸਨਅਤਕਾਰਾਂ ਦੀ ਬਰਬਾਦੀ ਤੈਅ ਹੈ।

**ਰੁਜ਼ਗਾਰ ਸੰਬੰਧੀ:** ਵਾਲਮਾਰਟ ਦੁਨੀਆਂ ਦੀ ਤੀਜੀ ਵੱਡੀ ਬਹੁ-ਕੌਮੀ ਕੰਪਨੀ ਹੈ। ਇਹ ਪ੍ਰਾਈਵੇਟ ਸੈਕਟਰ ਦੀ ਸਭ ਤੋਂ ਵੱਧ ਰੁਜ਼ਗਾਰ ਦੇਣ ਵਾਲੀ ਕੰਪਨੀ ਕਹੀ ਜਾਂਦੀ ਹੈ। ਇਸ ਦੇ ਕੁੱਲ 22 ਲੱਖ ਮੁਲਾਜ਼ਮ ਹਨ ਜਿਹੜੇ 15 ਦੇਸ਼ਾਂ ’ਚ 8500 ਸਟੋਰਾਂ ’ਤੇ ਕੰਮ ਕਰਦੇ ਹਨ। ਇਸ ਕੰਪਨੀ ਦਾ ਕੁੱਲ ਵਪਾਰ 420 ਅਰਬ ਡਾਲਰ ਦੇ ਕਰੀਬ ਹੈ। ਭਾਰਤੀ ਪ੍ਰਚੂਨ ਅਤੇ ਥੋਕ ਵਪਾਰ 450 ਅਰਬ ਡਾਲਰ ਦੇ ਕਰੀਬ ਹੈ। ਭਾਰਤ ਵਿੱਚ ਇਸ ਖੇਤਰ ਵਿੱਚ 4.5 ਕਰੋੜ ਲੋਕ ਕੰਮ ਕਰਦੇ ਹਨ। ਹੁਣ ਦੇਖੋ! ਲਗਭਗ ਇੱਕੋ ਜਿੰਨੀ ਪੂੰਜੀ ਨਾਲ ਵਾਲਮਾਰਟ 22 ਲੱਖ ਮੁਲਾਜ਼ਮਾਂ ਨੂੰ ਰੁਜ਼ਗਾਰ ਦਿੰਦੀ ਹੈ ਅਤੇ ਸਾਡਾ ਭਾਰਤੀ ਖੇਤਰ ਦੇ ਰਿਹੈ 4.5 ਕਰੋੜ ਲੋਕਾਂ ਨੂੰ। ਇਸ ਲਈ ਇਹ ਰੁਜ਼ਗਾਰ ਵਾਲਾ ਸਰਕਾਰੀ ਦਾਅਵਾ ਥੋਥਾ ਹੀ ਨਹੀਂ ਬਲਕਿ ਧੋਖੇ ਭਰਿਆ ਵੀ ਹੈ। ਹੋਵੇਗਾ ਇਹ ਕਿ ਵਾਲਮਾਰਟ ਦੇ ਆਉਣ ਨਾਲ ਪ੍ਰਚੂਨ ਵਪਾਰ ਵਿੱਚ ਲੱਗੇ ਲੋਕ ਵਿਹਲੇ ਹੋ ਜਾਣਗੇ ਅਤੇ ਬੇਰੁਜ਼ਗਾਰੀ ਵਿੱਚ ਹੋਰ ਵਾਧਾ ਹੋਵੇਗਾ। ਇਸਦੇ ਨਾਲ ਹੀ ਜਦੋਂ ਛੋਟੇ,ਗਰੀਬ ਕਿਸਾਨ ਅਤੇ ਛੋਟੀਆਂ ਸਨਅਤਾਂ ਤਬਾਹ ਕਰ ਦਿੱਤੀਆਂ ਤਾਂ ਇਸ ਵਿੱਚ ਲੱਗੇ ਲੋਕ ਬੇਰੁਜ਼ਗਾਰ ਹੋਣਗੇ ਹੀ ਹੋਣਗੇ।

ਹੋਰ ਲਵੋ, ਉੱਘੇ ਅਰਥਸ਼ਾਸ਼ਤਰੀ ਡਾ.ਸੁਖਪਾਲ ਸਿੰਘ ਲਿਖਦੇ ਹਨ ਕਿ “.. ਨਿਗੂਣੇ ਵਸੀਲਿਆਂ ਅਤੇ ਆਪਣੇ ਹੀ ਉੱਦਮ ਨਾਲ ਛੋਟੇ-ਛੋਟੇ ਕਾਰੋਬਾਰ ਚਲਾਕੇ ਗੁਜ਼ਾਰਾ ਕਰਨ ਵਾਲਿਆਂ ਉੱਪਰ ਲਾਇਸੰਸ ਰਾਜ ਥੋਪ” ਕੇ “ਫੜ੍ਹੀ-ਰੇਹੜੀ ਵਾਲਿਆਂ ਲਈ ਕੌਮੀ ਸਟਰੀਟ ਵੈਂਡਰ ਨੀਤੀ ਦੇ ਨਾਂ ਹੇਠ ਇਨ੍ਹਾਂ ਦੀ ਗਿਣਤੀ ਅਤੇ ਕਾਰੋਬਾਰੀ ਖੇਤਰ ਨੂੰ ਨਿਰਧਾਰਤ ਕਰਨ ਦਾ ਅਮਲ ਸ਼ੁਰੂ ਹੋ ਗਿਆ ਹੈ।.. ਕੇਂਦਰ ਸਰਕਾਰ ਵੈਂਡਰ (ਸੁਰੱਖਿਆ) ਬਿਲ ਲੈ ਆਈ ਹੈ ਜਿਸ ਦਾ ਇੱਕੋ ਇੱਕ ਮਕਸਦ ਹੈ ਰੇਹੜੀ-ਫੜ੍ਹੀ ਵਾਲਿਆਂ ਨੂੰ ਖਤਮ ਕਰਕੇ ਇਨ੍ਹਾਂ ਦੇ ਕਾਰੋਬਾਰ ਨੂੰ ਵੀ ਕਾਰਪੋਰੇਟ ਜਗਤ ਦੇ ਹਵਾਲੇ ਕਰਨਾ। ਇਸ ਕਦਮ ਨਾਲ ਪ੍ਰਚੂਨ ਵਪਾਰ ਵਿੱਚ ਵਿਦੇਸ਼ੀ ਨਿਵੇਸ਼ ਨੂੰ ਹੁਲਾਰਾ ਮਿਲੇਗਾ ਕਿਉਂਕਿ ਲਾਇਸੰਸ ਰਾਜ ਰਾਹੀਂ ਲੱਗੀਆਂ ਬੰਦਸ਼ਾਂ ਜਿਵੇਂ ਰੇਹੜੀ-ਛਾਬੜੀ ਵਾਲਿਆਂ ਲਈ ਏਰੀਆ ਨਿਸ਼ਚਿਤ ਕਰਨਾ, ਟਾਈਮ ਨਿਰਧਾਰਤ ਕਰਨਾ, ਫੀਸ ਲੈਣੀ, ਜੁਰਮਾਨੇ ਲੈਣੇ, ਰੇਹੜੀ ਲਾਉਣ ਪਿੱਛੋਂ ਸਾਫ-ਸਫਾਈ, ਰੇਹੜੀ ਖੜ੍ਹੀ ਕਰਕੇ ਨਾ ਜਾਣ ਦੇਣਾ ਅਤੇ ਕਈ ਇਸ ਤਰ੍ਹਾਂ ਦੀਆਂ ਮੱਦਾਂ ਰਾਹੀਂ ਇਸ ਧੰਦੇ ਨੂੰ ਗੈਰ-ਕਾਨੂੰਨੀ ਬਣਾਇਆ ਜਾਵੇ।” ਪ੍ਰਸਿੱਧ ਅਰਥਸ਼ਾਸ਼ਤਰੀ ਜੈਅੰਤੀ ਘੋਸ਼ ਅਨੁਸਾਰ ਵਾਲਮਾਰਟ ਦਾ ਇੱਕ ਸਟੋਰ 1400 ਛੋਟੀਆਂ ਪ੍ਰਚੂਨ ਦੁਕਾਨਾਂ ਦਾ ਕੰਮ ਖੋਹ ਲੈਂਦਾ ਹੈ ਜਿਸ ਨਾਲ 5000 ਬੰਦੇ ਬੇਰੁਜ਼ਗਾਰ ਹੋ ਜਾਂਦੇ ਹਨ। ਸੋ ਐਫ.ਡੀ.ਆਈ. ਦੀ ਨੀਤੀ ਲਾਗੂ ਹੋਣ ’ਤੇ ਰੇਹੜੀ-ਫੜ੍ਹੀਆਂ ਅਤੇ ਹੋਰ ਪ੍ਰਚੂਨ ਵਾਲੇ ਬੇਰੁਜ਼ਗਾਰ ਹੋ ਜਾਣਗੇ।

ਅੱਗੇ ਇਹ ਵੀ ਹੈ ਕਿ ਇਹ ਕੰਪਨੀਆਂ ਵੱਧ ਤੋਂ ਵੱਧ ਮੁਨਾਫਾ ਕਮਾਉਣ ਦੀ (ਬਦ)ਨੀਤੀ ਨਾਲ ਘੱਟ ਤੋਂ ਘੱਟ ਕਾਮੇ ਰਖਕੇ ਅਤੇ ਵੱਧ ਤੋਂ ਵੱਧ ਕੰਮ ਕਰਵਾਕੇ ਵੀ ਬੇਰੁਜ਼ਗਾਰੀ ਵਿੱਚ ਵਾਧਾ ਕਰਦੀਆਂ ਹਨ। ਮਿਸਾਲ ਦੇ ਤੌਰ ’ਤੇ ਵੀਅਤਨਾਮ ਦੇਸ਼ ’ਚ ਰਵਾਇਤੀ ਪ੍ਰਚੂਨ ਖੇਤਰ ’ਚ ਇੱਕ ਟਨ ਟਮਾਟਰ ਦੀ ਸਾਂਭ-ਸੰਭਾਲ ਅਤੇ ਉਸਨੂੰ ਨਿਪਟਾਉਣ ਲਈ ਤਕਰੀਬਨ 3 ਮਜ਼ਦੂਰਾਂ ਦੀ ਜ਼ਰੂਰਤ ਪੈਂਦੀ ਹੈ ਜਦੋਂ ਕਿ ਜਰਮਨੀ ਦੀ ਮਗਰਮੱਛੀ ਕੰਪਨੀ - ਮੈਟਰੋ- ਇੰਨੇ ਹੀ ਟਮਾਟਰਾਂ ਦੇ ਕੰਮ ਲਈ 1.2 ਮਜ਼ਦੂਰਾਂ ਤੋਂ ਕੰਮ ਲੈਂਦੀ ਹੈ। ਉੱਥੇ ਪ੍ਰਚੂਨ ਖੇਤਰ ਵਿੱਚ ਜਿਹੜਾ ਕੰਮ 18 ਮਜ਼ਦੂਰ ਕਰਦੇ ਹਨ ਉਹੀ ਕੰਮ “ਬਿਗ ਸੀ” ਕੰਪਨੀ 4 ਮਜ਼ਦੂਰਾਂ ਤੋਂ ਕਰਵਾਉਂਦੀ ਹੈ। ਸੋ ਇਸ ਤਰ੍ਹਾਂ ਦੇਖਿਆਂ ਵੀ ਐਫ.ਡੀ.ਆਈ. ਦੀ ਨੀਤੀ ਬੇਰੁਜਗਾਰੀ ’ਚ ਵਾਧਾ ਕਰਨ ਵਾਲੀ ਹੈ।

ਇਸਤੋਂ ਵੀ ਵਧਕੇ ਗੱਲ ਇਹ ਹੋਵੇਗੀ ਕਿ ਇਹ ਕੰਪਨੀਆਂ ਆਪਣੀਆਂ ਚੰਮ ਦੀਆਂ ਚਲਾਉਣਗੀਆਂ। ਇੱਥੇ

ਜਿਹੜੇ ਮਜ਼ਦੂਰ ਕੰਮ ਵੀ ਕਰਨਗੇ ਉਨ੍ਹਾਂ ਨੂੰ "ਅਸਥਾਈ" ਜਾਂ ਫਿਰ "ਕੰਮ ਕਰਾਓ ਤੇ ਕੱਢ ਦਿਓ (hire and fire)" ਦੀ ਨੀਤੀ ਅਧੀਨ ਰੱਖਿਆ ਜਾਇਆ ਕਰੇਗਾ। ਅੱਜ ਵੀ ਪ੍ਰਾਈਵੇਟ ਕੰਪਨੀਆਂ ਵਿੱਚ ਇਹ ਵਰਤਾਰਾ ਦੇਖਿਆ ਜਾ ਸਕਦਾ ਹੈ। ਅਜਿਹੀ ਹਾਲਤ ਵਿੱਚ ਇਹ ਕੰਪਨੀਆਂ ਕਾਮਿਆਂ ਨੂੰ ਘੱਟ ਤੋਂ ਘੱਟ ਮਜ਼ਦੂਰੀ ਦੇਣਗੀਆਂ ਅਤੇ ਉਨ੍ਹਾਂ ਨੂੰ ਯੂਨੀਅਨ ਬਣਾਉਣ ਜਾਂ ਕਿਸੇ ਵੀ ਤਰ੍ਹਾਂ ਦੀਆਂ ਮੰਗਾਂ ਮੰਨਵਾਉਣ ਲਈ ਜੱਦੋਜਹਿਦ ਕਰਨ ਦੇ ਕੋਈ ਕਾਨੂੰਨੀ ਅਧਿਕਾਰ ਨਹੀਂ ਹੋਣਗੇ।

**ਕੀਮਤਾਂ 'ਤੇ ਅਸਰ:**

ਸਾਰੇ ਸੰਸਾਰ ਦੇ ਪ੍ਰਚੂਨ ਖੇਤਰ ਦੀਆਂ ਇਹ ਕੰਪਨੀਆਂ ਦੀ ਏਕਾਅਧਿਕਾਰ ਸਥਾਪਤ ਕਰਨਾ ਇੱਕ ਆਮ ਨੀਤੀ ਹੈ। ਪਹਿਲਾਂ ਕੀਮਤਾਂ ਨੂੰ ਦੂਜਿਆਂ ਦੇ ਮੁਕਾਬਲੇ ਘੱਟ ਕਰਕੇ ਸਥਾਨਕ ਪ੍ਰਚੂਨ ਖੇਤਰ ਵਾਲਿਆਂ ਨੂੰ ਮਾਰਕਿਟ 'ਚੋਂ ਬਾਹਰ ਕਰ ਦਿੱਤਾ ਜਾਂਦਾ ਹੈ। ਜਦੋਂ ਇੱਕ ਵਾਰ ਉਹ ਅਜਿਹਾ ਕਰਨ ਵਿੱਚ ਸਫਲ ਹੋ ਜਾਂਦੇ ਹਨ ਤਾਂ ਆਪਣੇ ਭਾਰੀ ਮੁਨਾਫਿਆਂ ਅਨੁਸਾਰੀ ਕੀਮਤਾਂ ਵਸੂਲ ਕਰਨ ਲੱਗ ਪੈਂਦੇ ਹਨ। ਮਿਸਾਲ ਵਜੋਂ ਫਰਾਂਸੀਸੀ ਕੰਪਨੀ, ਵਿਵੈਂਦੀ, ਸੁਏਜ਼ ਲਿਉਨੈਸੇ, ਵਰਗੀਆਂ ਕਿੰਨੀਆਂ ਹੀ ਕੰਪਨੀਆਂ ਪਾਣੀ ਦੇ ਵਪਾਰ'ਚ ਲੱਗੀਆਂ ਹੋਈਆਂ ਹਨ। ਇਕ ਸਰਵੇ ਅਨੁਸਾਰ, ਪਾਣੀ ਦੀ ਇਕ ਬੋਤਲ 'ਤੇ ਜਲ ਦੀ 'ਸ਼ੁੱਧੀਕਰਨ' ਸਮੇਤ ਖਾਲੀ ਬੋਤਲ, ਉਸ ਦੇ ਢੱਕਣ, ਪੈਕਿੰਗ,ਲੇਬਰ ਸਪਲਾਈ ਆਦਿ ਤੇ ਕੁੱਲ ਖਰਚਾ 2 ਰੁਪੈ 85 ਪੈਸੇ ਤੋਂ ਲੈ ਕੇ 4 ਰੁਪੈ 25 ਪੈਸੇ ਤਕ ਆਉਂਦਾ ਹੈ। ਪ੍ਰੰਤੂ ਬਾਜ਼ਾਰ ਵਿੱਚ ਇਸ ਦਾ ਰੇਟ 10 ਤੋਂ 15 ਰੁਪੈ ਰੱਖਿਆ ਗਿਆ ਹੈ। ਪੈਪਸੀ ਦੀ ਮਿਸਾਲ ਪਹਿਲਾਂ ਦੇਖ ਚੁੱਕੇ ਹਾਂ।

ਹੁਣ ਲਗਦੇ ਹੱਥ ਇਹ ਵੀ ਦੇਖ ਲਈਏ ਕਿ ਸੰਸਾਰ ਪੱਧਰ 'ਤੇ ਇਹ ਕੰਪਨੀਆਂ ਕਿੰਨਾ ਕੁ ਸਸਤਾ ਮਾਲ ਦੇ ਰਹੀਆਂ ਹਨ। ਲਾਤੀਨੀ ਅਮਰੀਕਾ, ਅਫਰੀਕਾ ਅਤੇ ਏਸ਼ੀਆ ਵਿੱਚ ਸੁਪਰ ਬਜ਼ਾਰਾਂ ਦੀਆਂ ਕੀਮਤਾਂ ਆਮ ਬਜ਼ਾਰ ਨਾਲੋਂ 20 ਪ੍ਰਤੀਸ਼ਤ ਤੋਂ 30 ਪ੍ਰਤੀਸ਼ਤ ਵੱਧ ਹੁੰਦੀਆਂ ਹਨ ਭਾਵ ਜੇ ਆਮ ਬਜ਼ਾਰ 'ਚ ਚੀਜ਼ 100 ਰੁਪੈ 'ਚ ਮਿਲਦੀ ਹੈ ਤਾਂ ਸੁਪਰ ਬਜ਼ਾਰ 'ਚ ਓਹੀ ਚੀਜ਼ 120 ਤੋਂ 130 ਰੁਪੈ 'ਚ ਮਿਲੇਗੀ। ਸੁਪਰ ਬੁਜ਼ਾਰ ਜਿਉਂ ਹੋਇਆ? ਸੋ ਪ੍ਰਚੂਨ ਵਪਾਰ ਵਿੱਚ ਐਫ.ਡੀ.ਆਈ. ਦਾ ਤਜਰਬਾ ਦਰਸਾਉਂਦਾ ਹੈ ਕਿ ਜ਼ਰੂਰੀ ਵਸਤਾਂ ਅਤੇ ਹੋਰ ਹਰ ਖਪਤ ਵਾਲੀਆਂ ਚੀਜ਼ਾਂ ਦੀਆਂ ਕੀਮਤਾਂ ਉਸੇ ਰਫਤਾਰ ਨਾਲ ਵਧਦੀਆਂ ਜਾਂਦੀਆਂ ਹਨ ਜਿਵੇਂ ਜਿਵੇਂ ਬਹੁ-ਕੌਮੀ ਕੰਪਨੀਆਂ ਦੀ ਖਰੀਦ, ਸਟਾਕ ਜਮ੍ਹਾਂ ਕਰਨ ਅਤੇ ਵੇਚਣ 'ਤੇ ਕੰਟਰੋਲ ਵਧਦਾ ਜਾਂਦਾ ਹੈ।

ਸੋ ਮੁਕਦੀ ਗੱਲ ਵਾਲਮਾਰਟ, ਟੈਸਕੋ, ਮੈਟਰੋ, ਕੇਰੀਫੋਰ ਆਦਿ ਵੱਡੀਆਂ-ਵੱਡੀਆਂ ਬਹੁ -ਕੌਮੀ ਕੰਪਨੀਆਂ ਕਿਸਾਨਾਂ ਅਤੇ ਛੋਟੀਆਂ ਸਨਅਤਾਂ ਆਦਿ ਤੋਂ ਸਿੱਧੀ ਖਰੀਦ ਕਰਨ ਅਤੇ ਖਪਤਕਾਰ ਨੂੰ ਸਿੱਧਾ ਵੇਚਣ ਕਰਕੇ ਅੱਜ ਵਾਲੇ ਵਿਚੋਲਿਆਂ ਦੀ ਥਾਂ ਲੈ ਲੈਣਗੀਆਂ ਭਾਵ ਵਿਚੋਲੀਏ ਖਤਮ ਨਹੀਂ ਹੋਣਗੇ, ਬਦਲ ਜਾਣਗੇ। ਪਰ ਖਪਤਕਾਰਾਂ ਨੂੰ ਚੀਜ਼ਾਂ ਸਸਤੇ ਭਾਅ 'ਤੇ ਮਿਲ ਸਕਣ ਵਾਲਾ ਪ੍ਰਚਾਰ, ਕੂੜ ਪ੍ਰਚਾਰ ਤੋਂ ਵੱਧ ਕੁੱਝ ਨਹੀਂ।

**ਐਫ.ਡੀ.ਆਈ. ਨੀਤੀ ਪਿਛਲਾ ਕਾਰਨ:**

ਸਰਕਾਰ ਕਹਿ ਰਹੀ ਹੈ ਕਿ ਸਾਡੀ ਆਰਥਕਤਾ ਕਮਜ਼ੋਰ ਹੈ ਜਿਸ ਕਰਕੇ ਅਸੀਂ ਸਰਮਾਇਆ ਨਹੀਂ ਲਾ ਸਕਦੇ। ਜੇ ਗੱਲ ਇਉਂ ਹੈ ਤਾਂ ਸਾਡੀ ਹਕੂਮਤ ਨੇ ਤਿੰਨ ਸਾਲਾਂ 'ਚ ਕਾਰਪੋਰੇਟ (ਵੱਡੇ) ਘਰਾਣਿਆਂ ਨੂੰ 2 ਲੱਖ ਕਰੋੜ ਤੋਂ ਵੀ ਜ਼ਿਆਦਾ ਟੈਕਸਾਂ ਦੀ ਛੋਟ ਕਿਉਂ ਦਿੱਤੀ? ਇਹੀ ਨਹੀਂ ਐਕਸਾਈਜ਼ ਟੈਕਸ 'ਚ 4.23 ਲੱਖ ਕਰੋੜ ਅਤੇ ਕਸਟਮ (ਚੁੰਗੀ) ਕਰ 'ਚ 6.22 ਕਰੋੜ ਦੀ ਛੋਟ ਕਿਉਂ ਦਿੱਤੀ? ਜੇਕਰ ਆਰਥਕਤਾ ਕਮਜ਼ੋਰ ਸੀ ਤਾਂ ਚਾਹੀਦਾ ਸੀ ਕਿ ਇਨ੍ਹਾਂ ਧੜਵੈਲ ਧਨਵਾਨ ਘਰਾਣਿਆਂ ਨੂੰ ਛੋਟਾਂ ਦੇਣ ਦੀ ਥਾਂ ਹੋਰ ਜ਼ਿਆਦਾ ਟੈਕਸ ਲਗਾਏ ਅਤੇ ਉਗਰਾਹੇ ਜਾਂਦੇ। ਨਾਲੇ ਦੇਸ਼-ਵਿਦੇਸ਼ 'ਚ ਲੁਕਿਆ ਕਾਲਾ ਧਨ ਕਢਵਾਇਆ ਜਾਂਦਾ। ਇਉਂ ਕਰਨ ਨਾਲ ਸਰਮਾਇਆ ਆ ਜਾਣਾ ਸੀ। ਇਸ ਲਈ ਐਫ.ਡੀ.ਆਈ.ਨੀਤੀ ਲਾਗੂ ਕਰਨ ਦਾ ਕਾਰਨ ਸਰਮਾਏ ਦਾ ਨਾ ਹੋਣਾ ਨਹੀਂ ਹੈ। ਫਿਰ ਕਾਰਨ ਹੈ ਕੀ?

ਪਿਛਲੇ ਸਾਲ ਕੌਮਾਂਤਰੀ ਅਰਬਪਤੀਆਂ ਦੇ ਕੁੱਲ ਅਸਾਸਿਆਂ 'ਚ 793 ਤੋਂ ਲੈ ਕੇ 1011 ਭਾਵ ਇੱਕ ਸਾਲ 'ਚ 50 ਪ੍ਰਤੀਸ਼ਤ ਦਾ ਵਾਧਾ ਹੋਇਆ ਪਰ ਇਸਦੇ ਉਲਟ ਸਮੂਹਿਕ ਖਪਤ ਘੱਟੋ ਘੱਟ 20 ਪ੍ਰਤੀਸ਼ਤ ਘਟੀ ਹੈ। ਸਿੱਟਾ ਇਹ ਕਿ ਸੰਸਾਰ ਭਰ'ਚ ਮੰਦਵਾੜਾ ਚੱਲ ਰਿਹਾ ਹੈ। ਵੱਡੇ-ਵੱਡੇ ਸਰਮਾਏਦਾਰ (ਸਾਮਰਾਜੀ ) ਮੁਲਕਾਂ ਦੀਆਂ ਮੰਡੀਆਂ ਸੁੰਘੜਣ ਕਰਕੇ ਉੱਥੇ ਉਨ੍ਹਾਂ ਨੂੰ ਮਾਲ ਅਤੇ

ਸਰਮਾਇਆ ਖਪਾਉਣਾ ਔਖਾ ਹੋ ਰਿਹਾ ਹੈ। **ਬਸ ਅਸਲੀ ਕਾਰਨ ਹੀ ਇਹ ਹੈ ਕਿ ਵਾਲਮਾਰਟ ਜਿਹੀਆਂ ਕੰਪਨੀਆਂ ਨੇ ਭਾਰਤ 'ਤੇ ਅੱਖ ਰੱਖੀ ਹੋਈ ਹੈ ਜਿਹੜਾ ਕਿ ਪ੍ਰਚੂਨ ਹੱਬ ਦੇ ਤੌਰ 'ਤੇ ਵਧਣ-ਫੁੱਲਣ ਦੀ ਭਰਪੂਰ ਸਮਰੱਥਾ ਰੱਖਦਾ ਹੈ।** ਵਾਲਮਾਰਟ ਕੰਪਨੀ ਨੇ ਆਪਣੀ ਅਮਰੀਕੀ ਹਕੂਮਤ ਸਾਹਮਣੇ ਇੱਕ ਰਿਪੋਰਟ ਪੇਸ਼ ਕੀਤੀ ਹੈ ਕਿ ਉਸ ਨੇ ਗੰਢ-ਤੁੱਪ **(lobbying)** ਕਰਨ ਲਈ ਬਾਹਰਲੇ ਦੇਸ਼ਾਂ 'ਚ 125 ਕਰੋੜ ਰੁਪੈ ਖਰਚੇ ਹਨ ਜਿਸ ਵਿੱਚ ਭਾਰਤ 'ਚ ਐਫ.ਡੀ.ਆਈ. ਦਾ ਬਿਲ ਪਾਸ ਕਰਵਾਉਣ ਲਈ ਕੀਤੀ ਗੰਢ-ਤੁੱਪ ਕਰਨ ਦਾ ਖਰਚਾ ਵੀ ਸ਼ਾਮਲ ਹੈ। ਉਸ ਗੰਢ-ਤੁੱਪ 'ਚ ਕੀ ਸੌਦਾ ਹੋਇਆ, ਇਹ ਅਜੇ ਤੱਕ ਭੇਤ ਹੈ।

ਸੋ ਵਾਲਮਾਰਟ ਵਰਗੀਆਂ ਬਹੁ-ਕੌਮੀ ਕੰਪਨੀਆਂ ਅਤੇ ਅਮਰੀਕਾ ਤਾਂ ਇਸ ਨੀਤੀ ਦੀ ਵੱਲੇ-ਵੱਲੇ ਇਸ ਲਈ ਕਰ ਰਿਹਾ ਹੈ ਕਿਉਂਕਿ ਉਨ੍ਹਾਂ ਨੂੰ ਆਪਣੇ ਦੇਸ਼ਾਂ 'ਚ ਪਏ ਮੰਦਵਾੜੇ 'ਚੋਂ ਨਿਕਲਣ ਅਤੇ ਸਾਡੇ ਵਰਗੇ ਮੁਲਕਾਂ ਦੇ ਲੋਕਾਂ ਦੀ ਲੁੱਟ ਕਰਨ ਦਾ ਮੌਕਾ ਪੈਦਾ ਹੋ ਜਾਵੇਗਾ। ਸਾਡੇ ਦੇਸ਼ ਵਿਚਲੇ ਇਨ੍ਹਾਂ ਦੇ ਭਾਈਵਾਲ(ਕਨਫੈਡਰੇਸ਼ਨ ਆਫ ਇੰਡੀਅਨ ਇੰਡਸਟਰੀਜ਼, ਫੈਡਰੇਸ਼ਨ ਆਫ ਇੰਡੀਅਨ ਚੈਂਬਰਜ਼ ਆਫ ਕਮਰਸ ਐਂਡ ਇੰਡਸਟਰੀਜ਼, ਐਸੋਸੀਏਟਡ ਚੈਂਬਰਜ਼ ਆਫ ਕਮਰਸ ਐਂਡ ਇੰਡਸਟਰੀ ਆਫ ਇੰਡੀਆ ਵਗੈਰਾ ਵਗੈਰਾ) ਅਤੇ ਨਵੇਂ ਭਾਈਵਾਲ ਬਣਨ ਦੀ ਚਾਹ ਰਹੇ ਘਰਾਣੇ ਇਸ ਨੀਤੀ ਦੀ ਵੱਲੇ-ਵੱਲੇ ਇਸ ਲਈ ਕਰ ਰਹੇ ਹਨ ਕਿ ਉਹ ਇਨ੍ਹਾਂ ਬਹੁ-ਕੌਮੀ ਕੰਪਨੀਆਂ ਨਾਲ ਸਾਂਝੇ ਕਾਰੋਬਾਰ(Joint Ventures) ਕਰਕੇ ਲੁੱਟ ਕਰ ਸਕਣਗੇ। ਲੋਕਾਂ ਨਾਲ ਕੀ ਬੀਤਦੀ ਹੈ, ਇਸ ਦੀ ਕੋਈ ਪ੍ਰਵਾਹ ਨਹੀਂ। ਤਾਂਹੀਓਂ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਬਿਆਨ ਦੇ ਰਹੇ ਹਨ ਕਿ ਆਰਥਕ ਸੁਧਾਰਾਂ ਲਈ ਕਰੜੇ ਕਦਮ ਚੁੱਕਣੇ ਲਾਜ਼ਮੀ ਹਨ। ਕੋਈ ਪੁੱਛੇ ਕਿ ਲੋਕਾਂ ਦੀ ਬਰਬਾਦੀ ਵਾਲੇ ਕਦਮ ਜੇਕਰ ਆਰਥਕ-ਸੁਧਾਰ ਹਨ ਤਾਂ ਆਰਥਕ ਤਬਾਹੀ ਵਾਲੇ ਕਦਮ ਕਿਸ ਨੂੰ ਕਹੋਗੇ?

**ਸਾਡਾ ਫਰਜ਼:**

ਭਾਵੇਂ ਹਰ ਕਿਸਮ ਦੀ ਪੂੰਜੀ ਦਾ ਨਿਯਮ ਹੀ ਲੁੱਟ ਕਰਨਾ ਹੁੰਦਾ ਹੈ ਅਤੇ ਇਸਦਾ ਤਰਕਪੂਰਨ ਸਿੱਟਾ ਲੋਕਾਂ ਦੀ ਕੰਗਾਲੀ ਹੁੰਦਾ ਹੈ। ਬਰਾਬਰਤਾ ਵਾਲਾ ਸਮਾਜ ਉਸਾਰਕੇ ਹੀ ਇਸ ਹਾਲਤ ਨੂੰ ਖਤਮ ਕੀਤਾ ਜਾ ਸਕਦਾ ਹੈ। ਪਰ ਫਿਰ ਵੀ ਇਸ ਵਿਸ਼ੇਸ਼ ਨੀਤੀ ਦੇ ਵਿਰੋਧ ਕਰਨ ਦੀ ਭੂਮਿਕਾ ਨੂੰ ਘਟਾ ਕੇ ਨਹੀਂ ਦੇਖਿਆ ਜਾਣਾ ਚਾਹੀਦਾ। ਐਫ.ਡੀ.ਆਈ. ਦੀ ਨੀਤੀ ਸਾਡੇ ਲੋਕਾਂ ਨੂੰ ਹੋਰ ਕੰਗਾਲ ਕਰਨ ਦਾ ਸੰਦ ਬਣੇਗੀ, ਇਸ ਲਈ ਇਹ ਲੋਕ-ਵਿਰੋਧੀ ਨੀਤੀ ਹੈ। ਇਹ ਸਾਡੇ ਦੇਸ਼ ਨੂੰ ਗਹਿਣੇ ਤੋਂ ਬੈਅ ਕਰਨ ਵੱਲ ਵਧਣ ਵਾਲੀ ਨੀਤੀ ਹੋਣ ਕਰਕੇ ਦੇਸ਼-ਵਿਰੋਧੀ ਹੈ। ਸੋ ਸਾਰੇ ਲੋਕਾਂ ਨੂੰ ਇਸ ਦਾ ਹਰ ਹਾਲ ਵਿਰੋਧ ਕਰਨਾ ਬਣਦਾ ਹੈ।

**ਸਰੋਤ: ਕਿਤਾਬ, ਸੰਸਾਰ ਵਪਾਰ ਸੰਗਠਨ ਅਤੇ ਜ਼ਰਈ ਸੰਕਟ - ਲੇਖਕ ਸਰਦਾਰਾ ਸਿੰਘ ਮਾਹਲ, ਪਰਚਾ ਸਿੱਧੇ ਵਿਦੇਸ਼ੀ ਨਿਵੇਸ਼ ਰਾਹੀਂ ਕਾਰੋਬਾਰ ਦਾ ਖਾਤਮਾ - ਡਾ.ਸੁਖਪਾਲ ਸਿੰਘ, ਸੀਨੀਅਰ ਅਰਥਸ਼ਾਸ਼ਤਰੀ, ਪੀ.ਏ.ਯੂ. ਲੁਧਿਆਣਾ ਅਤੇ ਰੈਡ ਸਟਾਰ, ਨਵੰਬਰ, 2012**

**98769-53561**

**ਪੰਨਾ 5 ਦਾ ਬਾਕੀ**

'ਭੂਤ' ਨੂੰ ਬਾਹਰ ਕੱਢ ਦਿੱਤਾ। ਸਿੱਟੇ ਵਜੋਂ ਮੈਨੂੰ ਗੱਲ ਸਮਝ ਆਈ ਕਿ ਭੂਤ-ਪ੍ਰੇਤ ਵਗੈਰਾ ਦੀਆਂ ਗੱਲਾਂ ਸਿਰਫ਼ ਉਨ੍ਹਾਂ ਲੋਕਾਂ ਲਈ ਹਨ ਜੋ ਅੰਧਵਿਸ਼ਵਾਸ ਦਾ ਸ਼ਿਕਾਰ ਹਨ। ਇਨ੍ਹਾਂ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ। ਉਸ ਦਿਨ ਤੋਂ ਬਾਅਦ ਮੈਂ ਅਜਿਹੇ ਕਈ ਕੇਸ ਵੇਖੇ ਜੋ ਮੈਂ ਆਪਣੇ ਦੋਸਤ ਸਤਨਾਮ ਨੂੰ ਦੱਸ ਕੇ ਵਿਗਿਆਨਕ ਆਧਾਰ 'ਤੇ ਠੀਕ ਕਰਵਾਏ ਅਤੇ ਉਨ੍ਹਾਂ ਲੋਕਾਂ ਦਾ ਲੱਖਾਂ ਰੁਪਿਆ ਜੋ ਕਿ ਅਖੌਤੀ ਬਾਬਿਆਂ ਨੇ ਠੱਗ ਲੈਣਾ ਸੀ, ਬਚਾ ਦਿੱਤਾ। ਵੈਸੇ ਵੀ ਮੈਂ ਲੋਕ ਸੇਵਾ ਵਿੱਚ ਬਹੁਤ ਵਿਸ਼ਵਾਸ ਰੱਖਦਾ ਹਾਂ ਅਤੇ ਲੋਕਾਂ ਦੀ ਸੇਵਾ ਕਰਨੀ ਚਾਹੁੰਦਾ ਹਾਂ। ਮੈਂ ਧੰਨਵਾਦੀ ਹਾਂ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਜਿਸ ਨੇ ਅੱਜ ਗੰਧਲੇ ਸਮਾਜ ਨੂੰ ਅੰਧ ਵਿਸ਼ਵਾਸ, ਦਹੇਜ ਪ੍ਰਥਾ, ਭਰੂਣ ਹੱਤਿਆ ਆਦਿ ਵਰਗੀਆਂ ਬੁਰਾਈਆਂ ਤੋਂ ਦੂਰ ਕਰਨ ਦਾ ਵੱਡਾ ਉਪਰਾਲਾ ਕੀਤਾ ਹੈ। ਮੈਂ ਉਮੀਦ ਕਰਦਾ ਹਾਂ ਕਿ ਤਰਕਸ਼ੀਲ ਸੁਸਾਇਟੀ ਇਸੇ ਤਰ੍ਹਾਂ ਵੱਧ ਚੜ੍ਹ ਕੇ ਲੋਕਾਂ ਦੀ ਸੋਚ ਵਿਗਿਆਨਕ ਬਣਾਉਣ ਦਾ ਯਤਨ ਕਰਦੀ ਰਹੇਗੀ।

**ਵਾਈਸ ਚੇਅਰਮੈਨ, ਹਿਊਮਨ ਰਾਈਟਸ ਫੋਰਮ ਮੋਹਾਲੀ**

(81463-18890)

# ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ



? ਨਸ਼ਿਆਂ ਦਾ ਸੇਵਨ ਦਿਨੋ ਦਿਨ ਵੱਧ ਰਿਹਾ ਹੈ। ਨਸ਼ਿਆਂ ਦੀਆਂ ਕੀ ਕੀ ਕਿਸਮਾਂ ਹਨ ਤੇ ਉਹ ਕੀ ਅਸਰ ਕਰਦੇ ਹਨ? ਕੀ ਨਸ਼ਿਆਂ ਦਾ ਸੇਵਨ ਇੱਕ ਬੁਰੀ ਆਦਤ ਹੈ? ਜਾਂ ਇਹ ਇੱਕ ਬਿਮਾਰੀ ਹੈ ਜਿਸ ਦਾ ਇਲਾਜ ਹੋਣਾ ਚਾਹੀਦਾ ਹੈ। ਨਸ਼ਿਆਂ ਦੇ ਕੀ ਕਾਰਣ ਹਨ? ਇਸ ਵਿਸ਼ੇ ਬਾਰੇ ਚਾਨਣਾ ਪਾਓ।

ਪਿਛਲੇ ਅੰਕ ਦੀ ਲਗਾਤਾਰਤਾ ਵਿੱਚ ਆਉ ਆਪਾਂ ਨਸ਼ਿਆਂ ਦੇ ਇਲਾਜ ਅਤੇ ਇਨ੍ਹਾਂ ਦੀ ਰੋਕ ਥਾਮ ਬਾਰੇ ਜ਼ਿਕਰ ਕਰੀਏ। ਮੈਡੀਕਲ ਸਾਇੰਸ ਵਿੱਚ ਜਦੋਂ ਨਸ਼ਿਆਂ ਸੰਬੰਧੀ ਬਿਮਾਰੀ ਜਾਂ ਸਮੱਸਿਆ ਦੇ ਹੱਲ ਦੀ ਗੱਲ ਆਉਂਦੀ ਹੈ ਤਾਂ ਇਸ ਨੂੰ ਤਿੰਨ ਹਿੱਸਿਆ ਵਿੱਚ ਵੰਡਿਆ ਜਾ ਸਕਦਾ ਹੈ।

- ਨਸ਼ਿਆਂ ਦੀ ਸਪਲਾਈ ਘਟਾਉਣਾ(Supply Reduction)।
- ਨਸ਼ਿਆਂ ਦੀ ਮੰਗ ਘਟਾਓਣਾ (Demand Reduction)।
- ਨਸ਼ਿਆਂ ਤੋਂ ਹੋਣ ਵਾਲੇ ਨੁਕਸਾਨ ਘਟਾਉਣੇ (Harm Reduction)।

**ਨਸ਼ਿਆਂ ਦੀ ਸਪਲਾਈ ਘਟਾਉਣਾ** (Supply Reduction) :- ਇਹ ਕੰਮ ਪ੍ਰਸ਼ਾਸਨ ਜਾਂ ਇਸ ਦੇ ਹੋਰ ਸਪੈਸ਼ਲ ਅਦਾਰੇ ਜਿਵੇਂ ਕਿ ਪੁਲੀਸ, ਸੀਮਾ ਸੁਰੱਖਿਆ ਬਲ, ਨਾਰਕੌਟਿਕ ਬਿਊਰੋ ਜਾਂ ਹੋਰ ਸੰਬੰਧਿਤ ਅਦਾਰਿਆਂ ਦਾ ਹੈ। ਆਮ ਸਮਾਜ ਵਿੱਚ, ਵਿਸ਼ੇਸ਼ ਤੌਰ ਤੇ ਪੰਜਾਬ ਵਿੱਚ ਨਸ਼ਿਆਂ ਦੀ ਸਪਲਾਈ ਬਹੁਤ ਵੱਧ ਰਹੀ ਹੈ। ਭਾਰਤ ਦੇ ਪੱਛਮ ਵਿੱਚ ਗੁਆਂਢੀ ਮੁਲਕ ਅਫਗਾਨਿਸਤਾਨ, ਪਾਕਿਸਤਾਨ ਅਤੇ ਹੋਰ ਅੱਗੇ ਇਰਾਨ ਹਨ। ਇਹ ਤਿੰਨੇ ਮੁਲਕ ਅਫੀਮ ਅਤੇ ਹੈਰੋਇਨ ਆਦਿ ਦੇ ਬਹੁਤ ਵੱਡੇ ਸੋਮੇ ਹਨ। ਇਨ੍ਹਾਂ ਮੁਲਕਾਂ ਦੇ ਨਸ਼ੇ ਪੈਦਾ ਕਰਨ ਵਾਲੇ ਇਲਾਕੇ ਨੂੰ ਸਮੂਹਿਕ ਤੌਰ ਤੇ ਗੋਲਡਨ ਕਰੀਸੈਂਟ (Golden Crescent ) ਕਿਹਾ ਜਾਂਦਾ ਹੈ। ਬਹੁਤ ਸਮੇ ਤੋਂ ਇਸ ਇਲਾਕੇ ਤੋਂ ਪੰਜਾਬ ਰਾਹੀਂ ਭਾਰਤ ਵਿੱਚ ਬਹੁਤ ਵੱਡੀ ਮਾਤਰਾ ਵਿੱਚ ਅਫੀਮ ਅਤੇ ਹੈਰੋਇਨ ਆਦਿ ਨਸ਼ੇ ਭੇਜੇ ਜਾਂਦੇ ਰਹੇ ਹਨ। ਇਸਤੋਂ ਅਗੇ ਇਹੀ ਨਸ਼ੇ ਅੰਤਰ-ਰਾਸ਼ਟਰੀ ਬਜਾਰ ਵਿੱਚ ਵੱਖ ਵੱਖ ਮੁਲਕਾਂ ਨੂੰ ਭੇਜੇ ਜਾਂਦੇ ਸੀ। ਪਰ ਹੋਲੀ ਹੋਲੀ ਸਮੇ ਨਾਲ ਭਾਰਤ ਦੇਸ਼ ਵਿੱਚ ਵੀ ਇਨ੍ਹਾਂ ਨਸ਼ਿਆਂ ਦੀ ਖਪਤ ਹੋਣ ਲੱਗ ਪਈ। ਆਪਣਾ ਸੂਬਾ ਪੰਜਾਬ ਸੀਮਾ ਤੇ ਹੋਣ ਕਾਰਣ ਸਭ ਤੋਂ ਜ਼ਿਆਦਾ ਪ੍ਰਭਾਵਿਤ ਹੋਇਆ ਹੈ ਅਤੇ ਇਸ ਕਰਕੇ ਇਥੇ ਇਨ੍ਹਾਂ ਨਸ਼ਿਆਂ ਦੀ ਖਪਤ ਬਹੁਤ ਜ਼ਿਆਦਾ ਵੱਧ ਗਈ ਹੈ।(ਭਾਰਤ ਦੇ ਪੂਰਬ ਵਿੱਚ ਬਰਮਾ,ਲਾਉਸ ਅਤੇ ਥਾਇਲੈਂਡ ਦੇ ਨਸ਼ੇ ਸਪਲਾਈ ਕਰਨ ਵਾਲੇ ਖੇਤਰ ਨੂੰ ਗੋਲਡਨ ਟਰਾਇਐਂਗਲ- Golden Triangle,ਕਿਹਾ ਜਾਂਦਾ ਹੈ ) ਕਿਉਂਕਿ ਨਸ਼ਿਆਂ ਦੇ ਵਪਾਰ ਵਿੱਚ ਬਹੁਤ ਜ਼ਿਆਦਾ ਫਾਇਦਾ ਹੁੰਦਾ ਹੈ ਇਸ ਲਈ ਨਸ਼ਿਆਂ ਦੇ ਵਪਾਰੀ ਇਨ੍ਹਾਂ ਨੂੰ ਵੱਧ ਤੋਂ ਵੱਧ ਲੋਕਾਂ ਵਿੱਚ ਪਹੁੰਚਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। ਸਮਾਜ ਵਿੱਚ, ਕਾਲਜਾਂ, ਯੂਨੀਵਰਸਟੀਆਂ, ਸਕੂਲਾਂ ਆਦਿ ਅਤੇ ਹੋਰ ਅਦਾਰਿਆਂ ਵਿੱਚ ਆਪਣਾ ਜਾਲ ਵਿਛਾ ਕੇ ਅੱਗੇ ਤੋਂ ਅੱਗੇ ਆਪਣੇ ਸ਼ਿਕਾਰ ਫਸਾਉਂਦੇ ਰਹਿੰਦੇ ਹਨ। ਇਥੋਂ ਤੱਕ ਵੀ ਕਿ ਸ਼ੁਰੂ ਸ਼ੁਰੂ ਵਿੱਚ ਇਹ ਲੋਕਾਂ ਨੂੰ ਮੁਫਤ ਨਸ਼ੇ ਵੀ ਵੰਡਦੇ ਹਨ। ਇਕ ਵਾਰ ਕਿਸੇ ਵਿਅਕਤੀ ਜਾਂ ਨੌਜੁਆਨ ਨੂੰ ਜਾਲ ਵਿੱਚ ਫਸਾ ਕੇ ਫਿਰ ਉਸ ਨੂੰ ਅੱਗੇ ਹੋਰ ਵਿਅਕਤੀਆਂ ਨੂੰ ਨਸ਼ਾ ਵੰਡਣ ਲਈ ਮਜਬੂਰ ਕਰਦੇ ਹਨ। ਜੇ ਕੋਈ ਕਦੇ ਇਸ ਚੱਕਰਵਿਊ ਵਿੱਚੋਂ ਨਿਕਲਣ ਦੀ ਕੋਸ਼ਿਸ਼ ਕਰਦਾ ਹੈ ਅਤੇ ਨਸ਼ੇ ਦਾ ਇਲਾਜ ਕਰਵਾਓਂਦਾ ਹੈ ਤਾਂ ਇਹ ਲੋਕ ਉਸ ਨੂੰ ਦੁਬਾਰਾ ਹਰ ਸੰਭਵ ਤਰੀਕੇ ਨਾਲ ਵਾਪਿਸ ਪੁਰਾਣੇ ਰਸਤੇ ਤੇ ਲੈ ਆਉਂਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ। ਪਹਿਲਾਂ ਤਾਂ ਸਿਰਫ ਪੁਰਸ਼ ਹੀ ਇਸ ਸਪਲਾਈ ਦੇ ਧੰਦੇ ਨੂੰ ਚਲਾਓਂਦੇ ਸੀ ਪਰ ਹੁਣ ਅੱਜ ਕੱਲ ਔਰਤਾਂ ਵੀ ਇਸ ਧੰਦੇ ਵਿੱਚ ਸ਼ਾਮਿਲ ਹੋ ਰਹੀਆਂ ਹਨ। ਬਿਨਾਂ ਲੋੜ ਤੋਂ ਥਾਂ ਥਾਂ ਖੁਲ੍ਹੀਆਂ ਦੁਆਈਆਂ ਦੀਆਂ ਦੁਕਾਨਾਂ ਅਤੇ ਨੀਮ-ਹਕੀਮ ਵੀ ਮੈਡੀਕਲ ਨਸ਼ੇ ਮੁਹੱਈਆ ਕਰਾਉਂਦੇ ਹਨ ਅਤੇ ਅੱਜ ਕੱਲ ਤਾਂ ਕਈ ਕਰਿਆਨੇ ਜਾਂ ਦੂਜੇ ਤਰ੍ਹਾਂ ਦੀਆਂ ਦੁਕਾਨਾਂ ਤੇ ਵੀ ਨਸ਼ੇ ਉਪਲਭਦ ਹਨ।

ਸੋ ਉਪਰੋਕਤ ਗੱਲ ਬਾਤ ਤੋਂ ਇਹ ਗੱਲ ਸਪੱਸ਼ਟ ਹੈ ਕਿ ਆਪਣੇ ਪੰਜਾਬ ਵਿੱਚ ਨਸ਼ਿਆਂ ਦੀ ਵੱਧਦੀ ਸਪਲਾਈ ਇਕ ਬਹੁਤ ਚਿੰਤਾ ਦਾ ਵਿਸ਼ਾ ਹੈ। ਨਸ਼ਿਆਂ ਦੀ ਵੱਧ ਸਪਲਾਈ ਹੋਣ ਨਾਲ ਨਸ਼ਿਆਂ ਦੀ ਬਿਮਾਰੀ ਦਾ ਵੱਧਣਾ ਸੁਭਾਵਿਕ ਹੈ। ਇਸ ਲਈ ਸਮਾਜ ਵਿੱਚ ਇਨ੍ਹਾਂ ਨਸ਼ਿਆਂ ਦੀ ਸਪਲਾਈ ਰੋਕਣਾ ਬਹੁਤ ਜ਼ਰੂਰੀ ਅਤੇ

ਇਲਾਜ ਦਾ ਸਭ ਤੋਂ ਕਾਰਗਰ ਢੰਗ ਹੈ। ਬੇਸ਼ਕ ਇਸ ਖਿਤੇ ਵਿੱਚ ਸਰਕਾਰ ਦੀ ਜਿੰਮੇਵਾਰੀ ਬਹੁਤ ਅਹਿਮ ਹੈ ਪਰ ਫਿਰ ਵੀ ਸਾਡੇ ਸਾਰਿਆਂ ਦੀ ਮਿਲਵਰਤਨ ਦੀ ਬਹੁਤ ਲੋੜ ਹੈ। ਪਿੰਡਾਂ ਵਿੱਚ ਪੰਚਾਇਤਾਂ ਦੀ ਬਹੁਤ ਅਹਿਮ ਭੂਮਿਕਾ ਹੈ। ਆਪਣੇ ਆਪਣੇ ਇਲਾਕੇ ਵਿੱਚ, ਸਵੈ-ਸੇਵੀ ਸੰਸਥਾਵਾਂ ਅਤੇ ਨੌ-ਜਵਾਨਾਂ ਦੇ ਸੰਗਠਨ ਇਸ ਬੁਰਾਈ ਨੂੰ ਕਾਫੀ ਹੱਦ ਤੀਕ ਠੱਲ ਪਾਉਣ ਵਿੱਚ ਸਹਾਈ ਹੋ ਸਕਦੇ ਹਨ।

**ਨਸ਼ਿਆਂ ਦੀ ਮੰਗ ਘਟਾਉਣਾ** (Demand Reduction):-

ਜਿਥੇ ਨਸ਼ਿਆਂ ਦੀ ਸਪਲਾਈ ਘਟਾਉਣਾ ਬਹੁਤ ਜਰੂਰੀ ਹੈ ਉਥੇ ਨਸ਼ਿਆਂ ਦੀ ਮੰਗ ਘਟਾਉਣਾ ਵੀ ਬਹੁਤ ਜ਼ਰੂਰੀ ਹੈ। ਜੇ ਸਮਾਜ ਵਿੱਚ ਏਨੀ ਜਾਗਰੁਕਤਾ ਆ ਜਾਏ ਕਿ ਕੋਈ ਨਸ਼ਿਆਂ ਦੀ ਮੰਗ ਹੀ ਨਾ ਕਰੇ ਤਾਂ ਨਸ਼ੇ ਕਿਸ ਤਰ੍ਹਾਂ ਵਿੱਕ ਸਕਦੇ ਹਨ। ਇਸ ਵਿੱਚ ਸਭ ਤੋਂ ਅਹਿਮ ਹੈ ਨਸ਼ੇ ਵਿੱਚ ਗ੍ਰਸੇ ਹੋਏ ਲੋਕਾਂ ਦਾ ਅਸਰਦਾਰ ਇਲਾਜ ਕਰਨਾ ਅਤੇ ਮੁੜ ਉਨ੍ਹਾਂ ਨੂੰ ਇਸ ਬੁਰਾਈ ਅਤੇ ਬਿਮਾਰੀ ਤੋਂ ਦੂਰ ਰਖਣਾ।

**ਇਲਾਜ**:-ਜ਼ਿਆਦਾਤਰ ਨਸ਼ੇ ਦੇ ਰੋਗੀਆਂ ਦਾ ਇਲਾਜ ਨਸ਼ਾ ਛੁਡਾਊ ਵਾਰਡ ਵਿੱਚ ਦਾਖਲ ਕਰਕੇ ਕੀਤਾ ਜਾਂਦਾ ਹੈ। ਮਰੀਜ਼ ਦਾ ਆਪਣਾ ਮਨ ਬਣਿਆ ਹੋਣਾ ਚਾਹੀਦਾ ਹੈ ਕਿ ਉਹ ਇਲਾਜ ਲਈ ਤਿਆਰ ਹੈ,ਜਬਰਦਸਤੀ ਕੀਤਿਆ ਨਤੀਜੇ ਬਹੁਤੇ ਅੱਛੇ ਨਹੀ ਹੁੰਦੇ। ਇਲਾਜ ਦੇ ਚਾਰ ਹਿੱਸੇ ਹੁੰਦੇ ਹਨ।

-  ਸਾਇਕੋਥਰੈਪੀ (Psychotherapy)।
-  ਦੁਆਈਆਂ ਨਾਲ ਇਲਾਜ(Pharmacotherapy)
-  ਦੁਬਾਰਾ ਨਸ਼ਾ-ਰੋਗ ਨਾ ਹੋਣ ਦੇਣਾ (Relapse Prevention)
-  ਮੁੜ ਵਸੇਬਾ (Rehabilitation)

**ਸਾਇਕੋਥਰੈਪੀ** (**Psychotherapy**):- ਇਸ ਵਿੱਚ ਮਰੀਜ਼ ਨੂੰ ਸਮਝਾ-ਬੁਝਾ ਕੇ ਨਸ਼ਿਆਂ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ ਅਤੇ ਇਸ ਤੋਂ ਹੋਣ ਵਾਲੇ ਨੁਕਸਾਨ ਅਤੇ ਹੋਰ ਸੰਬੰਧਿਤ ਰੋਗਾਂ ਬਾਰੇ ਵੀ ਦੱਸਿਆ ਜਾਂਦਾ ਹੈ। ਜੋ ਮਰੀਜ਼ ਇਲਾਜ ਲਈ ਤਿਆਰ ਨਹੀਂ ਹੁੰਦੇ ਉਨ੍ਹਾਂ ਨੂੰ ਇਲਾਜ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਜੇ ਕੋਈ ਸ਼ੰਕਾ ਜਾਂ ਗਲਤ ਧਾਰਨਾ ਹੋਵੇ ਉਸਦਾ ਵੀ ਨਿਵਾਰਣ ਕੀਤਾ ਜਾਂਦਾ ਹੈ। ਨਸ਼ਿਆਂ ਨਾਲ ਜੁੜੀਆਂ ਸਮੱਸਿਆਵਾਂ ਜਾ ਹੋਰ ਨਿੱਜੀ, ਪਰਿਵਾਰਿਕ ਅਤੇ ਸਮਾਜੀ ਸਮੱਸਿਆਵਾਂ ਦਾ ਵੀ ਹੱਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਨਸ਼ਾ ਛਡਣ ਤੋਂ ਬਾਅਦ ਵੀ ਇਹ ਇਲਾਜ ਕਾਫੀ ਸਮੇ ਲਈ ਜਾਰੀ ਰਹਿੰਦਾ ਹੈ ਤਾਂ ਜੋ ਠੀਕ ਹੋਇਆ ਵਿਅਕਤੀ ਦੁਬਾਰਾ ਇਸ ਦਲਦਲ ਵਿੱਚ ਨਾ ਫਸੇ।

**ਦੁਆਈਆਂ ਨਾਲ ਇਲਾਜ** (**Pharmacotherapy**) :- ਇਸ ਤਹਿਤ, ਮਰੀਜ਼ ਨੂੰ ਨਸ਼ਾ ਛੁਡਾਊ ਵਾਰਡ ਵਿੱਚ ਦਾਖਲ ਕਰਕੇ ਨਸ਼ਾ ਇੱਕ ਦਮ ਬੰਦ ਕਰ ਦਿਤਾ ਜਾਂਦਾ ਹੈ ਅਤੇ ਅਜੇਹੀਆ ਦੁਆਈਆਂ ਸ਼ੁਰੂ ਕਰ ਦਿੱਤੀਆਂ ਜਾਂਦੀਆ ਹਨ ਜਿਨ੍ਹਾਂ ਨਾਲ ਮਰੀਜ਼ ਨੂੰ ਤੋੜ ਨਹੀ ਲਗਦੀ ਅਤੇ ਨਾ ਹੀ ਹੋਰ ਨਸ਼ਾ ਛੱਡਣ ਦੇ ਲੱਛਣ ਪ੍ਰਗਟ ਹੁੰਦੇ ਹਨ। ਜੇ ਮਰੀਜ਼ ਨੂੰ ਕੋਈ ਹੋਰ ਸਿਹਤ ਸੰਬੰਧੀ ਸਮੱਸਿਆ ਆਉਂਦੀ ਹੈ ਤਾਂ ਉਸ ਦਾ ਵੀ ਇਲਾਜ ਕੀਤਾ ਜਾਂਦਾ ਹੈ। ਕੁਝ ਦਿਨਾਂ ਬਾਅਦ ਹੌਲੀ ਹੌਲੀ ਦੁਆਈ ਘਟਾਈ ਜਾਂਦੀ ਹੈ । ਨਸ਼ੇ ਦੀ ਕਿਸਮ ਅਤੇ ਮਾਤਰਾ ਮੁਤਾਬਿਕ ਵੱਖ ਵੱਖ ਦੁਆਈਆਂ ਵਰਤੀਆਂ ਜਾਂਦੀਆਂ ਹਨ। ਇਸ ਇਲਾਜ ਤੋਂ ਬਾਅਦ, ਕਾਫੀ ਮਰੀਜ਼ਾਂ ਨੂੰ ਲੋੜ ਮੁਤਾਬਿਕ ਲੰਬੇ ਸਮੇ ਲਈ ਅਜੇਹੀਆਂ ਦੁਆਈਆਂ ਦਿੱਤੀਆਂ ਜਾਂਦੀਆਂ ਹਨ ਜਿਸ ਨਾਲ ਉਨ੍ਹਾਂ ਦਾ ਦੁਬਾਰਾ ਨਸ਼ਾ ਕਰਨ ਨੂੰ ਮਨ ਨਾ ਕਰੇ ਜਾਂ ਉਹ ਨਸ਼ਾ ਕਰ ਹੀ ਨਾ ਸਕਣ। ਸਹੀ ਢੰਗ ਨਾਲ ਕੀਤਾ ਇਲਾਜ ਬਹੁਤ ਸੁਰੱਖਿਅਤ ਹੁੰਦਾ ਹੈ ਅਤੇ ਬਹੁਤਾ ਤਕਲੀਫ ਦੇਹ ਨਹੀਂ ਹੁੰਦਾ।

**ਦੁਬਾਰਾ ਨਸ਼ਾ-ਰੋਗ ਨਾ ਹੋਣ ਦੇਣਾ** (**Relapse Prevention**):- ਇਹ ਅਕਸਰ ਹੀ ਦੇਖਿਆ ਗਿਆ ਹੈ ਕਿ ਜ਼ਿਆਦਾਤਰ ਮਰੀਜ਼ ਨਸ਼ਾ ਛੱਡਣ ਤੋਂ ਕੁਝ ਦੇਰ ਬਾਅਦ ਨਸ਼ਾ ਦੁਬਾਰਾ ਕਰਨ ਲੱਗ ਜਾਂਦੇ ਹਨ। ਇਸਦੇ ਬਹੁਤ ਸਾਰੇ ਕਾਰਣ ਹੁੰਦੇ ਹਨ। ਜਿਵੇਂ ਕਿ:-

-  ਤਣਾਉ ਨੂੰ ਝੇਲਣ ਦੀ ਸਮਰੱਥਾ ਨਾ ਹੋਣਾ ਜਾਂ ਘੱਟ ਜਾਣਾ।
-  ਪਰਿਵਾਰ ਵਿੱਚ ਜਾਂ ਹੋਰਾਂ ਨਾਲ ਝਗੜੇ ਹੋਣਾ ਜਾਂ ਅਸੁਖਾਵਾਂ ਮਾਹੌਲ ਹੋਣਾ।
-  ਨਸ਼ਾ ਛੱਡਣ ਦਾ ਅਪਣਾ ਮਨ ਨਾ ਹੋਣਾ।
-  ਸਹੀ ਇਲਾਜ ਦਾ ਲੋੜ ਮੁਤਾਬਿਕ ਲੰਮੇ ਸਮੇਂ ਲਈ ਜਾਰੀ ਨਾ ਰੱਖਣਾ, ਅਧੂਰਾ ਛੱਡ ਦੇਣਾ, ਜਾਂ ਡਾਕਟਰੀ ਸਲਾਹ ਨਾ ਮੰਨਣਾ ਜਾਂ ਸਹੀ ਫਾਲੋ-ਅਪ ਨਾ ਕਰਨਾ।
-  ਨਸ਼ੇ ਦੇ ਰੋਗ ਦੇ ਨਾਲ ਹੋਰ ਮਨੋਰੋਗ ਜਾਂ ਹੋਰ ਸ਼ਰੀਰਿਕ ਰੋਗ ਹੋਣਾ ਤੇ ਉਨ੍ਹਾਂ ਦਾ ਸਹੀ ਇਲਾਜ ਨਾ ਕਰਾਉਣਾ।

ਨਸ਼ਾ ਛੱਡਣ ਤੋਂ ਬਾਅਦ ਕਈ ਮੁਸ਼ਕਿਲਾਂ ਆ ਸਕਦੀਆਂ

ਹਨ, ਜਿਨ੍ਹਾਂ ਦਾ ਸਹੀ ਨਿਦਾਨ ਅਤੇ ਹੱਲ ਜਾਂ ਇਲਾਜ ਨਾ ਕਰਵਾਉਣਾ, ਜਿਵੇਂ ਕਿ ਕਾਫੀ ਵਿਅਕਤੀ ਨਸ਼ਾ ਛੱਡਣ ਤੋਂ ਬਾਅਦ ਸੈਕਸ ਸੰਬੰਧੀ ਮੁਸ਼ਕਿਲਾਂ ਜਾਂ ਉਦਾਸੀ ਮਹਿਸੂਸ ਕਰਦੇ ਹਨ,ਪਰ ਸ਼ਰਮ ਕਾਰਣ ਜਾਂ ਅਗਿਆਨਤਾ ਵਸ, ਇਨ੍ਹਾਂ ਦਾ ਇਲਾਜ ਨਹੀ ਕਰਵਾਉਂਦੇ।

ਸੋ, ਉਪਰੋਕਤ ਸਾਰੇ ਤੱਥਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਇਹ ਗੱਲ ਸਪੱਸ਼ਟ ਹੈ ਕਿ ਦੁਬਾਰਾ ਮੁੜ ਨਸ਼ਾ ਕਰਨ ਤੋਂ ਰੋਕਣ ਲਈ ਸਹੀ ਉਪਰਾਲੇ ਵੀ ਬਹੁਤ ਜ਼ਰੂਰੀ ਹਨ ਅਤੇ ਸਹੀ ਇਲਾਜ ਦਾ ਹੀ ਇੱਕ ਹਿੱਸਾ ਹਨ।

**ਮੁੜ ਵਸੇਬਾ** (**Rehabilitation**):-ਨਸ਼ੇ ਨਾਲ ਗ੍ਰਸਤ ਵਿਅਕਤੀਆਂ ਦਾ ਸਮਾਜ ਵਿੱਚ ਦਰਜਾ ਬਹੁਤ ਗਿਰ ਜਾਂਦਾ ਹੈ।ਉਨ੍ਹਾਂ ਤੋਂ ਸਾਰੇ ਪਰਿਵਾਰ ਅਤੇ ਹੋਰ ਲੋਕਾਂ ਦਾ ਵਿਸ਼ਵਾਸ ਉੱਠ ਜਾਂਦਾ ਹੈ। ਅਜੇਹੇ ਵਿਅਕਤੀਆਂ 'ਤੇ ਕੋਈ ਵੀ ਇਤਬਾਰ ਨਹੀਂ ਕਰਦਾ, ਤੇ ਨਾ ਹੀ ਕੋਈ ਚੰਗਾ ਵਿਅਕਤੀ ਇਨ੍ਹਾਂ ਨਾਲ ਮੇਲ ਜੋਲ ਰਖਣਾ ਪਸੰਦ ਕਰਦਾ ਹੈ। ਅਜੇਹੇ ਹਾਲਾਤਾਂ ਵਿੱਚ ਨਸ਼ਾ ਛੱਡਣ ਤੋਂ ਬਾਅਦ ਵੀ ਇਨ੍ਹਾਂ ਸੁਧਰੇ ਹੋਏ ਵਿਅਕਤੀਆਂ ਨੂੰ ਸਮਾਜ ਵਿੱਚ ਦੁਬਾਰਾ ਸਹੀ ਰਾਹ ਤੇ ਆਉਂਣ ਵਿੱਚ ਬਹੁਤ ਦਿੱਕਤ ਆਉਂਦੀ ਹੈ।ਇਸ ਲਈ ਇਹ ਸਮਾਜ ਦੇ ਵੱਖ ਵੱਖ ਅੰਗਾਂ (ਨਸ਼ਾ ਛੁਡਾਊ ਅਦਾਰੇ, ਪ੍ਰਸ਼ਾਸਨ, ਪੰਚਾਇਤਾਂ, ਪਰਿਵਾਰ ਅਤੇ ਹੋਰ ਰਿਸ਼ਤੇਦਾਰ ਤੇ ਮਿੱਤਰਾਂ ਆਦਿ) ਦਾ ਫਰਜ਼ ਬਣਦਾ ਹੈ ਕਿ ਇਨ੍ਹਾਂ ਸੁਧਰੇ ਹੋਏ ਵਿਅਕਤੀਆਂ ਨੂੰ ਸਮਾਜ ਵਿੱਚ ਮੁੜ ਇੱਜਤ ਨਾਲ ਵਸਾਇਆ ਜਾਵੇ ਅਤੇ ਕੰਮ ਕਾਰ ਤੇ ਲਗਾਇਆ ਜਾਵੇ।

**ਨਸ਼ਿਆਂ ਤੋਂ ਹੋਣ ਵਾਲੇ ਨੁਕਸਾਨ ਘਟਾਉਣੇ** (**Harm Reduction**):- ਬੇਸ਼ਕ ਉਪਰੋਕਤ ਤਰੀਕਿਆਂ ਨਾਲ ਕਾਫੀ ਮਰੀਜ਼ਾਂ ਨੂੰ ਲਾਭ ਹੁੰਦਾ ਹੈ ਪਰ ਫਿਰ ਵੀ ਕੁਝ ਅਜੇਹੇ ਮਰੀਜ਼ ਹੁੰਦੇ ਹਨ ਜੋ ਨਸ਼ਾ ਨਹੀ ਛੱਡਦੇ ਜਾਂ ਛੱਡਣਾ ਨਹੀਂ ਚਾਹੁੰਦੇ। ਜ਼ਿਆਦਾਤਰ ਅਜੇਹੇ ਮਰੀਜ਼ ਨਸ਼ੇ ਦੇ ਟੀਕੇ ਲਗਾਉਂਦੇ ਹਨ। ਇਨ੍ਹਾਂ ਮਰੀਜ਼ਾਂ ਨੂੰ ਕਈ ਕਾਰਣਾ ਕਰਕੇ ਨਸ਼ੇ ਸੰਬੰਧੀ ਕਈ ਹੋਰ ਗੰਭੀਰ ਰੋਗ ਹੋ ਜਾਂਦੇ ਹਨ (ਐਚ-ਆਈ-ਵੀ / ਏਡਜ਼ ਰੋਗ,ਖਤਰਨਾਕ ਪੀਲੀਆ ਰੋਗ ਆਦਿ), ਜਿਸ ਕਾਰਣ ਇਹ ਮਰੀਜ਼ ਸਮਾਜ ਦੇ ਹੋਰ ਮੈਬਰਾਂ ਨੂੰ ਵੀ ਇਹ ਘਾਤਕ ਰੋਗ ਲਾਉਣ ਦਾ ਸੋਮਾ ਬਣ ਸਕਦੇ ਹਨ। ਇਸ ਲਈ ਇਨ੍ਹਾਂ ਮਰੀਜ਼ਾਂ ਦੇ ਹਿੱਤ ਅਤੇ ਸਮਾਜ ਦੇ ਹਿੱਤ ਲਈ ਇਨ੍ਹਾਂ ਮਰੀਜ਼ਾਂ ਨੂੰ ਓ-ਐਸ-ਟੀ (O.S.T ਭਾਵ Opioid substitution therapy) ਪ੍ਰੋਗਰਾਮ ਤਹਿਤ ਸਰਕਾਰ ਵਲੋਂ ਲੰਬੇ ਸਮੇ ਲਈ ਮੁਫਤ ਦੁਆਈਆਂ ਮੁਹੱਈਆ ਕਰਾਈਆ ਜਾਂਦੀਆਂ ਹਨ ਤਾਂ ਜੋ ਇਹ ਲੋਕ ਨਸ਼ੇ ਦੇ ਟੀਕੇ ਨਾ ਵਰਤਣ ਅਤੇ ਇਸ ਤਰਾਂ ਨਸ਼ੇ ਦੇ ਟੀਕਿਆਂ ਨਾਲ ਹੋਣ ਵਾਲੇ ਦੁਸ਼-ਪ੍ਰਭਾਵ ਤੋਂ ਬਚ ਸਕਣ ਅਤੇ ਇਨ੍ਹਾਂ ਲੋਕਾਂ ਦੇ ਨਸ਼ਿਆਂ ਕਾਰਣ ਹੋਣ ਵਾਲੇ ਨੁਕਸਾਨ ਤੋਂ ਸਮਾਜ ਵੀ ਬਚ ਸਕੇ।

**ਮੁਢਲੇ ਬਚਾਅ ਲਈ ਹੋਰ ਤਰੀਕੇ**:- ਖੋਜ ਨੇ ਇਹ ਸਿਧ ਕੀਤਾ ਹੈ ਕਿ ਮੀਡੀਆ ਅਤੇ ਹੋਰ ਮਾਧਿਅਮਾਂ ਰਾਹੀਂ ਨਸ਼ੇ ਜਿਵੇਂ ਕਿ ਸਿਗਰਟ,ਤੰਬਾਕੂ ਅਤੇ ਸ਼ਰਾਬ ਆਦਿ ਦਾ ਪ੍ਰਚਾਰ ਸਮਾਜ ਵਿੱਚ ਨਸ਼ਿਆਂ ਦੀ ਵਰਤੋਂ ਦੀ ਦਰ ਵਧਾਉਂਦਾ ਹੈ। ਫਿਲਮਾਂ ਵਿੱਚ ਐਕਟਰਾਂ ਨੂੰ ਸਿਗਰਟ ਨੋਸ਼ੀ ਕਰਦਿਆਂ, ਜਾਂ ਸ਼ਰਾਬ ਆਦਿ ਜਾਂ ਹੋਰ ਨਸ਼ੇ ਕਰਦੇ ਦਿਖਾਉਣਾ ਵੀ ਨੌਂਜਵਾਨਾਂ ਤੇ ਬੁਰਾ ਅਸਰ ਪਾਉਂਦਾ ਹੈ। ਇਸ ਲਈ ਨਸ਼ਿਆਂ ਸੰਬੰਧੀ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਕਿਸੇ ਵੀ ਤਰਾਂ ਦਾ ਪ੍ਰਚਾਰ ਰੋਕਣ ਨਾਲ ਵੀ ਬਹੁਤ ਚੰਗੇ ਨਤੀਜੇ ਨਜ਼ਰ ਆਉਂਦੇ ਹਨ। ਇਸ ਤੋਂ ਬਿਨਾਂ ਸਕੂਲਾਂ ਕਾਲਜਾਂ ਅਤੇ ਹੋਰ ਥਾਵਾਂ ਤੇ ਨਸ਼ਿਆਂ ਵਿਰੁੱਧ ਜਾਗਰੁਕਤਾ ਪੈਦਾ ਕਰਨ ਦੇ ਯਤਨ ਵੀ ਕਾਫੀ ਕਾਰਗਰ ਸਿੱਧ ਹੁੰਦੇ ਹਨ।

ਸੋ ਅੰਤ ਵਿੱਚ ਇਹ ਗੱਲ ਸਪੱਸ਼ਟ ਹੋਣੀ ਚਾਹੀਦੀ ਹੈ ਕਿ ਨਸ਼ਾ ਕਰਨਾ ਇਕ ਗੰਭੀਰ ਮਾਨਸਿਕ ਰੋਗ ਹੈ, ਇਸ ਲਈ ਇਸ ਦਾ ਜਿੰਨੀ ਜਲਦੀ ਹੋ ਸਕੇ ਸਹੀ ਇਲਾਜ ਕਰਵਾਉਣਾ ਬਹੁਤ ਜਰੂਰੀ ਹੈ।

ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ ਵਿਭਾਗ, ਰਜਿੰਦਰਾ ਹਸਪਤਾਲ,ਪਟਿਆਲਾ।

# ਤਜ਼ਰਬਿਆਂ ਦਾ ਖਜ਼ਾਨਾ ਅਤੇ ਫਾਲਤੂ ਹੋਣ ਦਾ ਅਹਿਸਾਸ

ਡਾ. ਸ਼ਿਆਮ ਸੁੰਦਰ ਦੀਪਤੀ



**ਮਨੁੱਖੀ ਮਸ਼ੀਨ ਇੱਕ ਨਵੇਕਲੀ ਮਸ਼ੀਨ ਹੈ ਜੋ ਪਹਿਲਾਂ ਵੱਧਦੀ ਹੈ, ਫਿਰ ਖੜੋਤ ਅਤੇ ਫਿਰ ਢਲਾਨ ਵੱਲ ਪੈ ਜਾਂਦੀ ਹੈ । ਇਹ ਇੱਕ ਅਜਿਹੀ ਮਸ਼ੀਨਰੀ ਹੈ ਜੋ ਸਰੀਰਕ, ਮਾਨਸਿਕ ਅਤੇ ਸਮਾਜਿਕ ਪੱਖੋਂ ਪ੍ਰਭਾਵਿਤ ਹੁੰਦੀ ਹੈ ਅਤੇ ਕਰਦੀ ਵੀ ਹੈ । ਬਾਲਪਨ ਤੋਂ ਉਸਾਰੂ ਦੀ ਸ਼ੁਰੂਆਤ, ਸ਼ਖ਼ਸੀਅਤ ਪੱਖੋਂ ਅੰਤਿਮ ਪੜਾਅ ਤੇ ਸੰਤੁਸ਼ਟੀ ਅਤੇ ਤਸੱਲੀ, ਸਾਰੀ ਜ਼ਿੰਦਗੀ ਦੀ ਇੱਕ ਸੁਰਤਾ ਵਾਲੀ ਹੋਣੀ ਚਾਹੀਦੀ ਹੈ, ਪਰ ਨਹੀਂ ਹੁੰਦੀ । ਬਹੁਤੀ ਥਾਈਂ ਇਹ ਨਿਰਾਸ ਹੁੰਦੀ ਹੈ - ਆਪਣੇ ਸਫ਼ਰ ਤੋਂ । ਸਰੀਰ ਦੇ ਨਾਲ-ਨਾਲ, ਗੁਣ ਵੀ ਢਲਦੇ ਹਨ । ਆਖਿਰ ਕਿਉਂ? ਸਮਝਦੇ ਹਾਂ ਇਸ ਲੇਖ ਰਾਹੀਂ ।**

ਕੁਦਰਤ ਦੇ ਨੇਮ ਅਨੁਸਾਰ ਹਰ ਵਿਅਕਤੀ ਨੇ ਆਪਣੀ ਜ਼ਿੰਦਗੀ ਦੇ ਪਿਛਲੇ ਪਹਿਰ ਵਿੱਚ ਦਾਖਲ ਹੋਣਾ ਹੀ ਹੈ। ਸਮੇਂ ਦੇ ਹਰ ਪਹਿਰ ਦੀਆਂ ਆਪਣੀਆਂ ਵਿਸ਼ੇਸ਼ਤਾਵਾਂ ਹਨ । ਪਰਿਵਾਰ ਲਈ ਖੁਸ਼ੀ ਅਤੇ ਉਤਸ਼ਾਹ ਭਰੀਆਂ ਅਤੇ ਤਕਲੀਫ਼ ਵਾਲੀਆਂ ਵੀ । ਬੱਚੇ ਦਾ ਜਨਮ ਇੱਕ ਚਾਅ ਭਰਿਆ ਪਲ ਹੈ ਅਤੇ ਉਸ ਦੀ ਸਾਂਭ-ਸੰਭਾਲ ਇੱਕ ਵਿਸ਼ੇਸ਼ ਤਵੱਜੋ ਦੀ ਮੰਗ ਕਰਦੀ ਹੈ । ਜਵਾਨੀ ਦਾ ਸਮਾਂ ਜਿੱਥੇ ਆਰਥਿਕ ਸਹਾਰਾ ਦੇਣ ਵਾਲਾ ਹੈ, ਉਥੇ ਕਈ ਘਟਨਾਵਾਂ-ਦੁਰਘਟਨਾਵਾਂ ਦੇ ਜੋਖ਼ਮ ਨਾਲ ਜੁੜਿਆ ਹੈ । ਇਸੇ ਤਰ੍ਹਾਂ ਹੀ ਜ਼ਿੰਦਗੀ ਦਾ ਅੰਤਿਮ ਪੜਾਅ ਜਿੱਥੇ ਇੱਕ ਪਾਸੇ ਪੂਰੀ ਉਮਰ ਦੇ ਤਜ਼ਰਬਿਆਂ ਦਾ ਖਜ਼ਾਨਾ ਹੈ, ਉਥੇ ਇਕੱਲੇਪਣ, ਵਿਚਾਰਗੀ ਅਤੇ ਫਾਲਤੂ ਹੋਣ ਦੇ ਦਰਦ ਨੂੰ ਸਮੋਈ ਬੈਠਾ ਹੈ ।

ਬੱਚੇ ਦੇ ਜਨਮ ਸਮੇਂ ਤੋਂ ਲੈ ਕੇ, ਪੂਰੇ ਜੀਵਨ ਕਾਲ 'ਤੇ ਨਜ਼ਰ ਮਾਰੀਏ ਤਾਂ ਬੁਢਾਪਾ ਇਸ ਨਿਰੰਤਰਤਾ ਦੀ ਕੜੀ ਹੈ । ਜੇਕਰ ਜਨਮ ਤੋਂ ਬਾਅਦ ਵਧਣਾ-ਫੁੱਲਣਾ ਵਿਕਾਸ ਹੈ ਤਾਂ ਇਸੇ ਗਤੀਸ਼ੀਲਤਾ ਤਹਿਤ ਢਲਣਾ ਇੱਕ ਕੁਦਰਤੀ ਪ੍ਰਕ੍ਰਿਆ ਹੈ ਤੇ ਬੁਢਾਪਾ ਜ਼ਿੰਦਗੀ ਦਾ ਇੱਕ ਲਾਜ਼ਮੀ ਪੜਾਅ ਹੈ, ਹਰ ਜੀਵ 'ਤੇ ਇਹ ਪੜਾਅ ਆਉਂਦਾ ਹੈ, ਇਥੋਂ ਤੱਕ ਕਿ ਪੇੜ-ਪੌਦਿਆਂ ਵਿੱਚ ਵੀ ।

ਬੁਢਾਪੇ ਬਾਰੇ ਕਈ ਤਰ੍ਹਾਂ ਦੇ ਅਹਿਸਾਸ ਸਾਡੇ ਆਲੇ-ਦੁਆਲੇ ਸੁਣੇ-ਦੇਖੇ ਜਾ ਸਕਦੇ ਹਨ । ਜਿਵੇਂ :-

- ਬੁਢਾਪਾ ਗਲ ਵਿੱਚ ਪਿਆ ਸਿਆਪਾ
- ਕਬਰਾਂ ਵਿੱਚ ਪੈਰ ਤੇ ----
- ਸਠਿਆਏ, ਸੱਤਰੇ-ਬਹੱਤਰੇ ।
- ਜਾ ਕੇ ਆਵੇ ਨਾ, ਉਹ ਜਵਾਨੀ ਹੈ ਤੇ ਆ ਕੇ ਜਾਵੇ ਨਾ ਉਹ ਬੁਢਾਪਾ ਹੈ ।

ਇਸੇ ਤਰ੍ਹਾਂ ਹੀ ਕਈ ਸਮਾਜ ਮਨੋਵਿਗਿਆਨੀ ਇਸ ਅਵਸਥਾ ਬਾਰੇ, ਕਈ ਹੋਰ ਤਰ੍ਹਾਂ ਦੇ ਅਹਿਸਾਸਾਂ ਦਾ ਪ੍ਰਗਟਾਵਾ ਕਰਦੇ ਹਨ :-

- ਬੁਢਾਪੇ ਦਾ ਲੈਣਾ-ਦੇਣਾ ਉਮਰ ਨਾਲ ਘੱਟ ਅਤੇ ਅਹਿਸਾਸ ਨਾਲ ਵੱਧ ਹੈ ।
- ਜੇਕਰ ਤੁਹਾਡਾ ਮਨ ਜਵਾਨ ਹੈ ਤਾਂ ਕੋਈ ਫ਼ਰਕ ਨਹੀਂ ਪੈਂਦਾ ।
- ਜੋ ਮੈਨੂੰ ਉਮਰ ਦਸਦੇ ਹਨ, ਉਹ ਬੇਵਕੂਫ ਨੇ । ਆਦਮੀ ਜੋ ਮਹਿਸੂਸ ਕਰਦਾ ਹੈ ਉਸ ਦੀ ਓਨੀ ਹੀ ਉਮਰ ਹੁੰਦੀ ਹੈ ।
- ਕੌਣ ਕਹਿੰਦਾ ਹੈ ਮੇਰੀ ਉਮਰ ਛਿਆਸਠ ਸਾਲ ਹੈ । ਮੈਂ ਤਾਂ ਸੋਲਾਂ ਸਾਲ ਦਾ ਹਾਂ ਅਤੇ ਮੇਰਾ ਪੰਜਾਹ ਸਾਲ ਦਾ ਤਜ਼ਰਬਾ ਹੈ ।

ਇਸ ਤਰ੍ਹਾਂ ਫਾਲਤੂ ਹੋਣ ਦਾ ਅਹਿਸਾਸ ਅਤੇ ਆਪਣੇ ਆਪ ਤੇ ਭਰੋਸੇ ਦਾ ਪ੍ਰਗਟਾਵਾ, ਇਹ ਦੋਹੇਂ ਸਥਿਤੀਆਂ ਦੇ ਅਸੀਂ ਰੂਬਰੂ ਹੁੰਦੇ ਹਾਂ ।

ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਦੇ ਮੱਦੇਨਜ਼ਰ, ਇਸ ਵਿਕਾਸ ਦੀ ਗਾਥਾ ਬਾਲਪਨ ਤੋਂ ਹੀ ਸ਼ੁਰੂ ਹੋ ਜਾਂਦੀ ਹੈ । ਜੇਕਰ ਇਹ ਉਸਾਰੀ ਨਿਰੰਤਰਤਾ ਨਾਲ ਜਾਰੀ ਰਹੇ ਤਾਂ ਸ਼ਖ਼ਸੀਅਤ ਦਾ ਅੰਤਿਮ ਪੜਾਅ, ਇੱਕ ਨਰੋਇਆ ਪੜਾਅ ਹੋਣਾ ਚਾਹੀਦਾ ਹੈ । ਇਸ ਸਿਹਤਮੰਦ ਅਵਸਥਾ ਦੀ ਸਥਿਤੀ ਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ ।

ਕਿਸੇ ਵੀ ਵਿਅਕਤੀ ਦੀ ਸਿਹਤਮੰਦ ਸਥਿਤੀ ਲਈ, ਉਸ ਨੂੰ ਸਰੀਰਕ, ਮਾਨਸਿਕ ਅਤੇ ਸਮਾਜਿਕ ਪੱਖ ਤੋਂ ਸਮਝਣ ਦੀ ਲੋੜ ਹੈ ।

ਜ਼ਿੰਦਗੀ ਦੇ ਆਖਰੀ ਪੜਾਅ ਵੇਲੇ, ਜਿਸ ਤਰ੍ਹਾਂ ਸਰੀਰਕ ਵਿਕਾਸ ਦੇ ਢਲਾਨ ਦੀ ਗੱਲ ਕੀਤੀ ਹੈ, ਇਹ ਇੱਕ ਲਾਜਮੀ ਪੱਖ ਹੈ

। ਸਰੀਰ ਦੀ ਬਣਤਰ ਅਤੇ ਕਾਰਜ ਪ੍ਰਣਾਲੀ ਵਿੱਚ ਕਮੀ ਆਉਣੀ ਇੱਕ ਸਹਿਜ ਸਥਿਤੀ ਹੈ । ਦੁਨੀਆਂ ਭਰ ਦੇ ਸਾਰੇ ਮੁਲਕਾਂ ਅਤੇ ਸਭਿਆਚਾਰਾਂ ਵਿੱਚ ਇਸ ਹਾਲਤ ਨੇ ਆਉਣਾ ਹੀ ਆਉਣਾ ਹੈ । ਵਾਲਾਂ ਦਾ ਸਫੈਦ ਹੋਣਾ, ਚਿਹਰੇ ਦੀਆਂ ਝੁਰੜੀਆਂ, ਅੱਖਾਂ ਦਾ ਮੋਤੀਆ, ਖ਼ੂਨ ਦੀਆਂ ਨਾੜਾਂ ਦਾ ਸਖ਼ਤ ਹੋਣਾ, ਹੱਡੀਆਂ ਦਾ ਪਤਲਾ ਹੋਣਾ ਅਤੇ ਨਸਾਂ/ਦਿਮਾਗ ਦੀਆਂ ਤਰੰਗਾਂ ਦਾ ਧੀਮਾ ਹੋਣਾ ਲਾਜਮੀ ਹੈ । ਇਹ ਗੱਲ ਹੈ ਕਿ ਸਮਾਜੀ-ਮਨੋਵਿਗਿਆਨੀ ਵਾਤਾਵਰਣ ਦੇ ਕਈ ਪਹਿਲੂ ਇਸ ਰਫ਼ਤਾਰ ਨੂੰ ਤੇਜ਼ ਕਰ ਦਿੰਦੇ ਹਨ ।

ਜਿੱਥੋਂ ਤੱਕ ਮਾਨਸਿਕ ਵਿਕਾਸ ਦੀ ਗੱਲ ਹੈ, ਜੋ ਕਿ ਮਨੁੱਖੀ ਸਖ਼ਸ਼ੀਅਤ ਦਾ ਅਹਿਮ ਹਿੱਸਾ ਹੈ, ਉਸ ਦੀ ਰਫ਼ਤਾਰ ਅਤੇ ਵਿਕਾਸ ਮਨੁੱਖੀ ਸਰੀਰ ਦੇ ਉਲਟ, ਇਹ ਚੰਗੇ ਅਹਿਸਾਸ ਵਿੱਚ, ਸਿਖਰਾਂ 'ਤੇ ਪਹੁੰਚਣਾ ਹੁੰਦਾ ਹੈ । ਬਾਲਪਨ ਤੋਂ ਸ਼ੁਰੂ ਕਰੀਏ ਤਾਂ ਇਹ ਮਾਨਸਿਕ ਉਮਰ ਦੇ ਪੜਾਅ, ਨਿਰੰਤਰਤਾ ਦੇ ਪੜਾਅ ਹਨ ਅਤੇ ਇੱਕ ਦੂਸਰੇ ਤੋਂ ਵਿਕਸਿਤ ਹੁੰਦੇ ਹਨ । ਬਾਲਪਨ ਵਿੱਚ ਮਾਂ ਬੱਚੇ ਨੂੰ ਆਪਣਾ ਦੁੱਧ ਪਿਲਾਉਂਦੀ ਹੈ । ਉਸ ਦੀ ਹਰ ਤਕਲੀਫ਼ ਵੇਲੇ, ਹਰ ਦਮ ਤਿਆਰ ਰਹਿੰਦੀ ਹੈ ਅਤੇ ਬੱਚਾ ਆਪਣੇ ਮਾਂ-ਪਿਉ ਦੇ ਇਸ ਪਿਆਰ ਅਤੇ ਵਿਸ਼ਵਾਸ ਨਾਲ ਵੱਡਾ ਹੁੰਦਾ ਹੈ । ਵਿਸ਼ਵਾਸ ਨਾਲ ਉਹ ਤੁਰਦਾ ਹੈ, ਦੌੜਦਾ ਹੈ ਅਤੇ ਬੋਲਣ ਲਗਦਾ ਹੈ । ਇਸ ਤਰ੍ਹਾਂ ਉਸ ਵਿੱਚ ਸਵੈ-ਭਰੋਸਾ ਪੈਦਾ ਹੁੰਦਾ ਹੈ । ਆਪਣੇ ਕੰਮ ਆਪ ਕਰ ਸਕਣ ਦੀ ਸਮਰੱਥਾ ਅਤੇ ਫਿਰ ਛੋਟੇ-ਛੋਟੇ ਕੰਮਾਂ ਲਈ ਘਰ ਦੇ ਜੀਆਂ ਦਾ ਹੱਥ ਵੰਡਾਉਣਾ । ਜਦੋਂ ਮਾਂ-ਪਿਉ ਉਸ ਨੂੰ ਉਸ ਦੇ ਨਿੱਕੇ-ਨਿੱਕੇ ਉਦਮਾਂ ਲਈ ਉਤਸਾਹਿਤ ਕਰਦੇ ਹਨ ਤਾਂ ਉਸ ਦੇ ਭਰੋਸੇ ਵਿੱਚ ਹੋਰ ਵਾਧਾ ਹੁੰਦਾ ਹੈ । ਮਾਂ-ਪਿਉ ਦੀ ਹੱਲਾਸ਼ੇਰੀ ਅਤੇ ਸ਼ਾਬਾਸ਼ੀ, ਉਸ ਨੂੰ ਉਹ ਕੰਮ ਦੁਬਾਰਾ ਕਰਨ ਲਈ ਪ੍ਰੇਰਦੀ ਹੈ । ਵਾਰ-ਵਾਰ ਕੰਮਾਂ ਨੂੰ ਕਰਦਾ, ਦੁਹਰਾਉਂਦਾ, ਗਲਤੀਆਂ ਤੋਂ ਸਿੱਖਦਾ ਉਹ ਇਨ੍ਹਾਂ ਕੰਮਾਂ ਵਿੱਚ ਮੁਹਾਰਤ ਹਾਸਿਲ ਕਰਦਾ ਹੈ । ਕੰਮ ਵਿੱਚ ਮੁਹਾਰਤ ਉਸ ਨੂੰ ਇੱਕ ਪਛਾਣ ਦਿੰਦੀ ਹੈ, ਇੱਕ ਵਿਲੱਖਣਤਾ ਤੇ ਉਹ ਇਸ ਤਰ੍ਹਾਂ ਸਮਾਜ ਵਿੱਚ ਪ੍ਰਵਾਨਗੀ ਹਾਸਿਲ ਕਰਦਾ ਹੈ । ਲੋਕਾਂ ਦੇ ਨੇੜੇ ਆਉਂਦਾ ਲੋਕਾਂ ਦਾ ਪਿਆਰ ਅਤੇ ਨੇੜਤਾ ਹਾਸਿਲ ਕਰਦਾ ਹੈ । ਇਹ ਪ੍ਰਵਾਨਗੀ, ਉਸ ਨੂੰ ਪਰਿਵਾਰ ਬਣਾਉਣ ਵਿੱਚ ਮੱਦਦ ਕਰਦੀ ਹੈ ਅਤੇ ਉਹ ਪਰਿਵਾਰ ਰਾਹੀਂ ਅਗਲੀ ਪੀੜ੍ਹੀ ਨੂੰ ਸਿਰਜਦਾ ਹੈ । ਸਮਾਜ ਲਈ ਕੰਮ ਕਰਦਾ, ਇੱਕ ਸਿਰਜਕ ਦੇ ਤੌਰ 'ਤੇ ਉਹ ਇੱਕ ਵਿਲੱਖਣ ਅਹਿਸਾਸ ਵਿੱਚੋਂ ਲੰਘਦਾ ਹੈ । ਸਮਾਜ ਵਿੱਚ ਸਿਰਜਕ ਦੇ ਤੌਰ 'ਤੇ ਕਾਰਜਸ਼ੀਲ ਹੁੰਦਾ ਹੋਇਆ, ਜਦੋਂ ਉਹ ਉਮਰ ਦੇ ਆਖਰੀ ਪੜਾਅ 'ਤੇ ਪਹੁੰਚਦਾ ਹੈ ਤੇ ਆਪਣੀ ਜ਼ਿੰਦਗੀ ਦਾ ਵਿਸਲੇਸ਼ਣ ਕਰਦਾ ਹੋਇਆ, ਇੱਕ ਸੰਤੁਸ਼ਟੀ ਹਾਸਿਲ ਕਰਦਾ ਹੈ । ਉਸ ਨੂੰ ਲਗਦਾ ਹੈ, ਉਸ ਦਾ ਜੀਵਨ ਸਫਲਤਾਪੂਰਵਕ ਬਤੀਤ ਹੋਇਆ ਹੈ । ਉਸ ਦੀ ਪੁੱਛ, ਉਸ ਦੇ ਯੋਗਦਾਨ ਨੂੰ ਤਜ਼ਰਬਿਆਂ ਦਾ ਖਜ਼ਾਨਾ ਮੰਨਣ ਦੀ ਗੱਲ ਉਸ ਨੂੰ ਤਸੱਲੀ ਦਿੰਦੀ ਹੈ ।

ਇਸ ਨੂੰ ਆਪਾਂ ਇਸ ਤਰ੍ਹਾਂ ਵੀ ਸਮਝ ਸਕਦੇ ਹਾਂ ਕਿ ਵਿਸ਼ਵਾਸ ਦੇ ਸਹਾਰੇ ਵਿਅਕਤੀ ਵਿੱਚ ਆਤਮ ਵਿਸ਼ਵਾਸ ਪੈਦਾ ਹੁੰਦਾ ਹੈ । ਇਸ ਸਵੈ-ਭਰੋਸੇ ਨਾਲ ਉਸ ਨੂੰ ਕੰਮ ਕਰਨ ਵਿੱਚ ਸ਼ੁਰੂਆਤੀ ਕਦਮ ਪੁੱਟਣ ਵਿੱਚ ਔਖਿਆਈ ਨਹੀਂ ਹੁੰਦੀ ਅਤੇ ਉਹ ਕੰਮ ਵਿੱਚ ਮੁਹਾਰਤ ਹਾਸਿਲ ਕਰਦਾ ਹੋਇਆ ਇੱਕ ਪਛਾਣ ਹਾਸਿਲ ਕਰਦਾ ਹੈ ਅਤੇ ਸਮਾਜ ਵਿੱਚ ਇੱਕ ਸਿਰਜਕ ਦੀ ਭੂਮਿਕਾ ਨਿਭਾਉਂਦਾ ਹੈ । ਇਸ ਸਫ਼ਰ ਦਾ ਵਿਸਲੇਸ਼ਣ ਅੰਤ ਉਸ ਨੂੰ ਸੰਤੁਸ਼ਟੀ ਦਿੰਦਾ ਹੈ ।

ਇੱਕ ਮਸ਼ਹੂਰ ਸਮਾਜ-ਮਨੋਵਿਗਿਆਨੀ, ਅਰਿਕਸਨ ਇਸ ਸਵੈ-ਪਛਾਣ ਦੀ ਯਾਤਰਾ ਨੂੰ ਬਚਪਨ ਤੋਂ ਸ਼ੁਰੂ ਕਰਦਾ, ਇੰਝ ਬਿਆਨ ਕਰਦਾ ਹੈ ਕਿ ਇਹ ਪਛਾਣ ਉਸ ਵੇਲੇ ਸ਼ੁਰੂ ਹੁੰਦੀ ਹੈ, ਜਦੋਂ ਬੱਚੇ ਨੂੰ ਇੱਕ ਨਾਂ ਮਿਲਦਾ ਹੈ ਅਤੇ ਉਹ ਇੱਕ ਵੱਖਰੀ ਸਖ਼ਸ਼ੀਅਤ ਵਜੋਂ ਜਾਣਿਆ ਜਾਂਦਾ ਹੈ ।

ਕਿਸ਼ੋਰ ਅਵਸਥਾ 'ਤੇ ਇਹ ਅਹਿਸਾਸ ਸਭ ਤੋਂ ਵੱਧ ਉਭਰਦਾ ਹੈ ਜਦੋਂ ਉਹ ਦੁਨੀਆਂ ਨੂੰ ਜਾਣਨ ਲਈ ਉਤਸਕ ਹੁੰਦਾ ਹੈ। ਇਸੇ ਸੰਦਰਭ ਵਿੱਚ ਸਵੈ ਦੇ ਸਾਹਮਣੇ ਇਹ ਸਵਾਲ ਪੈਦਾ ਹੁੰਦਾ ਹੈ ਕਿ ਮੈਂ ਕੌਣ ਹਾਂ? ਕਿਸ ਲਈ ਹਾਂ ? ਇਸ ਸਵਾਲ ਦੇ ਜਵਾਬ ਉਹ ਆਪਣੇ ਆਲੇ-ਦੁਆਲੇ ਅਤੇ ਪਰਿਵਾਰ ਵਿੱਚੋਂ ਲੱਭਦਾ ਹੈ । ਇਸੇ ਲਈ ਅਰਿਕਸਨ ਕਹਿੰਦਾ ਹੈ ਕਿ ਸਵੈ ਦੀ ਉਸਾਰੀ ਲਈ ਸਮਾਜ-ਸਭਿਆਚਾਰ ਦੀ ਭੂਮਿਕਾ ਬਹੁਤ ਮਹੱਤਵਪੂਰਨ ਹੈ ।

ਇਸ ਸਵੈ-ਉਸਾਰੀ ਦੇ ਸਫ਼ਰ ਵਿੱਚ, ਆਖਰੀ ਪੜਾਅ 'ਤੇ ਸਵੈ ਸਾਹਮਣੇ ਜੋ ਸਵਾਲ ਆ ਖੜ੍ਹਦਾ ਹੈ, ਉਹ ਹੈ ਮੇਰਾ ਕੀ ਹੋਇਆ? ਮੇਰੀ ਉਮਰ ਦੀ ਸਾਰਥਕਤਾ ਕੀ ਰਹੀ? ਮੇਰੀ ਪਾਲਣਾ ਦਾ ਪਰਿਵਾਰ, ਸਮਾਜ ਅਤੇ ਦੇਸ਼ ਨੇ ਕੀ ਮੁੱਲ ਪਾਇਆ? ਬੀਤੇ-ਕੀਤੇ ਦਾ ਵਿਸਲੇਸ਼ਣ ਹੀ ਇਸ ਉਮਰ ਦੀ ਸਥਿਤੀ ਦਾ ਪ੍ਰਗਟਾਵਾ ਕਰਦਾ ਹੈ ।

ਨਰੋਈ ਸਖ਼ਸ਼ੀਅਤ ਦੀ ਉਸਾਰੀ ਤਾਂ ਅੰਤ 'ਤੇ ਇੱਕ

ਸੰਤੁਸ਼ਟੀ ਦੀ ਆਸ ਕਰਦੀ ਹੈ । ਉਸ ਦੇ ਸਮਾਜ-ਪਰਿਵਾਰ ਅਤੇ ਆਪਣੇ-ਆਪ ਤੋਂ ਪ੍ਰਵਾਨਗੀ, ਬਾਹਰੋਂ-ਅੰਦਰੋਂ ਇੱਕਜੁਟਤਾ ਹੀ ਇਸ ਪੜਾਅ ਦਾ ਹਾਸਿਲ ਹੈ ।

ਪਰ ਅੱਜ ਸਾਡੇ ਸਮਾਜ 'ਤੇ ਇਹ ਸਥਿਤੀ ਬਹੁਤ ਹੀ ਘੱਟ ਹੈ । ਬਜ਼ੁਰਗਾਂ ਦੀ ਇੱਕ ਤਸਵੀਰ ਇਨ੍ਹਾਂ ਤੱਥਾਂ ਤੋਂ ਉਭਾਰੀ ਜਾ ਸਕਦੀ ਹੈ ਕਿ ਸਾਡੀ ਅਬਾਦੀ ਵਿੱਚ 8.3 ਫੀਸਦੀ ਬੁੱਢੇ ਹਨ, ਭਾਵ ਸੱਠ ਸਾਲ ਤੋਂ ਵੱਧ ਉਮਰ ਵਾਲਿਆਂ ਦੀ ਗਿਣਤੀ ਤਕਰੀਬਨ 10 ਕਰੋੜ ਹੈ । ਇਸ ਵਿੱਚੋਂ 58 ਫੀਸਦੀ ਔਰਤਾਂ ਹਨ । 40 ਫੀਸਦੀ ਗਰੀਬੀ ਰੇਖਾਂ ਤੋਂ ਥੱਲੇ ਹਨ । ਇਨ੍ਹਾਂ ਵਿੱਚ 90 ਫੀਸਦੀ ਨੂੰ ਆਪਣਾ ਪੇਟ ਭਰਨ ਲਈ ਕੋਈ ਕੰਮ ਕਰਨਾ ਪੈਂਦਾ ਹੈ, ਮਤਲਬ ਉਨ੍ਹਾਂ ਕੋਲ ਕਿਸੇ ਵੀ ਤਰ੍ਹਾਂ ਦੀ ਕੋਈ ਸੁਰੱਖਿਆ ਨਹੀਂ । ਤਕਰੀਬਨ ਇੱਕ ਤਿਹਾਈ ਬਜ਼ੁਰਗਾਂ ਨੂੰ ਤਾਂ ਦਿਹਾੜੀ ਕਰਨੀ ਪੈਂਦੀ ਹੈ । ਇਨ੍ਹਾਂ ਦੀ ਸਿਹਤ ਸਥਿਤੀ ਦੀ ਗੱਲ ਕਰੀਏ ਤਾਂ ਡੇਢ ਕਰੋੜ ਦੇ ਕਰੀਬ ਬਜ਼ੁਰਗਾਂ ਨੂੰ ਚਿੱਟਾ ਮੋਤੀਆ ਹੈ, ਸੱਤਰ ਲੱਖ ਬੁੱਢੇ ਤੁਰ-ਫਿਰ ਨਹੀਂ ਸਕਦੇ ਤੇ ਬਿਸਤਰੇ 'ਤੇ ਹਨ । ਤਿੰਨ ਕਰੋੜ ਬਜੁਰਗ ਇਕੱਲੇ ਰਹਿ ਰਹੇ ਹਨ ।

ਇਹ ਸਥਿਤੀ ਇਥੇ ਉਭਾਰਨ ਦਾ ਮਕਸਦ ਸਿਰਫ ਇਕੋ ਹੈ ਕਿ ਬਜ਼ੁਰਗਾਂ ਦੀ ਸਖ਼ਸੀਅਤ ਦੀ ਗੱਲ ਕਰਨ ਵੇਲੇ, ਉਨ੍ਹਾਂ ਦੀ ਨਰੋਈ ਸਖ਼ਸੀਅਤ ਦੇ ਲੱਛਣ ਗਿਣਨ ਵੇਲੇ, ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇੱਕ ਪਾਸੇ ਵਿਅਕਤੀ ਦੀ ਸਹਿਜ ਢਲਾਨ ਹੈ, ਇੱਕ ਕੁਦਰਤੀ ਬੁਢਾਪਾ ਜੋ ਕਿ ਸਭਨਾਂ ਨਾਲ ਵਾਪਰਨਾ ਹੈ, ਪਰ ਦੂਸਰੇ ਪਾਸੇ ਜੇਕਰ ਸਥਿਤੀ ਸੁਖਾਵੀਂ ਨਾ ਹੋਵੇ ਤਾਂ ਇਹ ਬੁਢਾਪਾ, ਗੈਰ-ਕੁਦਰਤੀ ਰਫ਼ਤਾਰ ਨਾਲ ਵਧਦਾ ਹੈ । ਅਸੀਂ ਅਕਸਰ ਦੇਖਦੇ ਹਾਂ ਕਿ ਕਈ ਵਿਅਕਤੀ ਪੰਜਾਹ ਸਾਲ 'ਤੇ ਵੀ ਬੁੱਢੇ ਲਗਦੇ ਹਨ ਅਤੇ ਕਈ ਸੱਤਰ ਸਾਲ ਦੇ ਹੋ ਕੇ ਵੀ ਉਸੇ ਚਮਕ-ਦਮਕ ਅਤੇ ਫੁਰਤੀ ਨਾਲ ਸਮਾਜ ਵਿੱਚ ਵਿਚਰਦੇ ਹਨ । ਇਥੇ ਸਗੋਂ ਇਹ ਗੱਲ ਉਭਰਦੀ ਹੈ ਕਿ ਜੇਕਰ ਜ਼ਿੰਦਗੀ ਦੇ ਸਾਰੇ ਪੜਾਅ ਤਸੱਲੀ ਬਖ਼ਸ ਰਹੇ ਹੋਣ ਤਾਂ ਬੁਢਾਪੇ ਨੂੰ ਵੀ ਅੱਗੇ ਪਾਇਆ ਜਾ ਸਕਦਾ ਹੈ ।

ਮਨੁੱਖੀ ਸਖ਼ਸੀਅਤ ਦੀ ਗੱਲ ਕਰਦਿਆਂ ਸਰੀਰਕ, ਮਾਨਸਿਕ ਅਤੇ ਸਮਾਜਿਕ ਪੱਖਾਂ ਨੂੰ ਵੱਖ-ਵੱਖ ਕਰ ਕੇ ਨਹੀਂ ਦੇਖਿਆ ਜਾ ਸਕਦਾ । ਇਹ ਤਿੰਨੋਂ ਹੀ ਇੱਕ-ਦੂਸਰੇ ਨੂੰ ਪ੍ਰਭਾਵਿਤ ਕਰਦੇ ਅਤੇ ਇੱਕ-ਦੂਸਰੇ ਤੋਂ ਪ੍ਰਭਾਵਿਤ ਹੁੰਦੇ ਹਨ । ਇਹ ਤਿੰਨੋਂ ਪੱਖ ਹੀ ਵਿਅਕਤੀ ਦੀ ਸਖ਼ਸੀਅਤ ਨੂੰ ਇੱਕ ਸ਼ਕਲ ਦੇਣ ਦੇ ਕਾਬਿਲ ਹੁੰਦੇ ਹਨ ।

ਸਰੀਰਕ ਤੌਰ 'ਤੇ ਕਮਜ਼ੋਰ ਅਤੇ ਬਿਮਾਰ ਵਿਅਕਤੀ, ਨਿਸਚਿਤ ਤੌਰ 'ਤੇ ਮਾਨਸਿਕ ਰੂਪ ਵਿੱਚ ਪਰੇਸ਼ਾਨੀ ਮਹਿਸੂਸ ਕਰਦਾ ਹੈ । ਇਹ ਹਾਲਤ ਉਦੋਂ ਹੋਰ ਖਰਾਬ ਹੋ ਜਾਂਦੀ ਹੈ, ਜਦੋਂ ਉਹ ਆਰਥਿਕ ਤੌਰ 'ਤੇ ਵੀ ਕਿਸੇ 'ਤੇ ਨਿਰਭਰ ਹੋਵੇ । ਘਰੋਂ-ਬਾਹਰੋਂ ਪਰੇਸ਼ਾਨ ਵਿਅਕਤੀ ਆਪਣੇ ਖਾਣ-ਪੀਣ ਦਾ ਵੀ ਪੂਰੀ ਤਰ੍ਹਾਂ ਖਿਆਲ ਨਹੀਂ ਰੱਖ ਪਾਉਂਦਾ ਅਤੇ ਫਿਰ ਹੌਲੀ-ਹੌਲੀ ਸਰੀਰ ਤੋਂ ਵੀ ਕਮਜ਼ੋਰ ਹੋ ਜਾਂਦਾ ਹੈ ਅਤੇ ਬਿਮਾਰੀ ਦਾ ਸ਼ਿਕਾਰ ਹੋ ਜਾਂਦਾ ਹੈ । ਇਹੀ ਕਾਰਨ ਹੈ ਕਿ ਜੇਕਰ ਸਖ਼ਸੀਅਤ ਉਸਾਰੀ ਵਿੱਚ ਸਮਾਜ-ਸਭਿਆਚਾਰ ਦੀ ਭੂਮਿਕਾ ਉਸਾਰੂ ਨਾ ਹੋਵੇ ਤਾਂ ਬੁਢਾਪਾ, ਸਹਿਜ ਅਵਸਥਾ ਨਾ ਰਹਿ ਕੇ, ਗੈਰ-ਕੁਦਰਤੀ ਰੂਪ ਵਿੱਚ ਪਰੇਸ਼ਾਨ ਕਰਦਾ ਹੈ ।

ਬੁਢਾਪੇ ਤੋਂ ਛੁਟਕਾਰਾ ਪਾਉਣ, ਇਸ ਨੂੰ ਸਿਹਤਮੰਦ ਰੱਖਣ ਬਾਰੇ ਸਾਰੇ ਸੋਚਦੇ ਹਨ । ਪਰ ਇਹ ਸੋਚ ਚਿੰਤਾ ਅਤੇ ਡਰ ਤੱਕ ਹੀ ਸੀਮਤ ਰਹਿੰਦੀ ਹੈ । ਇਸ ਦੇ ਲਈ ਸਾਰਥਕ ਉਪਰਾਲੇ ਨਹੀਂ ਹੁੰਦੇ। ਉਸ ਪਿੱਛੇ ਵੀ ਕਾਰਨ ਹੈ ਕਿ ਇਸ ਅਵਸਥਾ ਦੀਆਂ ਬਰੀਕੀਆਂ ਅਤੇ ਵਿਸ਼ੇਸ਼ ਕਰ ਗੈਰ-ਕੁਦਰਤੀ ਬੁਢਾਪੇ ਦੇ ਕਾਰਨਾਂ ਦਾ ਸਹੀ ਅਰਥਾਂ ਵਿੱਚ ਵਿਸ਼ਲੇਸ਼ਣ ਹੀ ਨਹੀਂ ਹੁੰਦਾ ।

ਸਰੀਰ ਵਿਗਿਆਨ ਕੋਲ ਬੁਢਾਪੇ ਨੂੰ ਸਮਝਣ ਦੇ ਕਈ ਢੰਗ-ਤਰੀਕੇ ਹਨ । ਕਈ ਇਸ ਦੀ ਮਸ਼ੀਨ ਨਾਲ ਤੁਲਨਾ ਕਰਦੇ ਹਨ ਅਤੇ ਉਸ ਦੀ ਕਾਰਜ ਪ੍ਰਣਾਲੀ ਰਾਹੀਂ, ਰੋਜ ਦੀ ਟੁੱਟ-ਭੱਜ ਨਾਲ ਬੁਢਾਪੇ ਦੀ ਉਮਰ ਢਲਾਨ ਤੱਕ ਪਹੁੰਚਦੀ ਹੈ । ਮਸ਼ੀਨ ਨਾਲ ਤੁਲਨਾ ਕੁੱਝ ਹੱਦ ਤੱਕ ਠੀਕ ਹੈ, ਪਰ ਮਨੁੱਖੀ ਜ਼ਿੰਦਗੀ, ਜਨਮ ਤੋਂ ਵਿਕਾਸ ਕਰਦੀ, ਵਾਧੇ ਵੱਲ ਜਾਂਦੀ ਹੈ, ਫਿਰ ਇੱਕ ਖੜੋਤ ਦੀ ਸਥਿਤੀ ਰਹਿੰਦੀ ਹੈ ਤੇ ਅੰਤ ਢਲਾਨ 'ਤੇ । ਇਥੇ ਇਹ ਤੱਥ ਵੀ ਯਾਦ ਰੱਖਣ ਵਾਲਾ ਹੈ ਕਿ ਮਨੁੱਖ ਰੋਜਾਨਾ ਦੇ ਆਧਾਰ 'ਤੇ ਖੁਰਾਕੀ ਤੱਤਾਂ ਰਾਹੀਂ, ਇਸ ਟੁੱਟ-ਭੱਜ ਨੂੰ ਮੁਰੰਮਤ ਵੀ ਕਰਦਾ ਹੈ ।

ਇਸੇ ਸਥਿਤੀ ਤੋਂ ਹੀ ਇਹ ਅੰਦਾਜ਼ਾ ਲਗਾਉਣਾ ਆਸਾਨ ਹੈ ਕਿ ਚੰਗਾ ਵਾਤਾਵਰਣ, ਹਵਾ, ਪਾਣੀ ਅਤੇ ਖੁਰਾਕੀ ਤੱਤ ਵਿਅਕਤੀ ਦੀ ਉਮਰ ਨੂੰ ਸਿਹਤਮੰਦ ਰੱਖਣ ਤੇ ਢਲਾਨ ਵੱਲ ਲੈ ਜਾਣ ਵਿੱਚ ਅਹਿਮ ਭੂਮਿਕਾ ਨਿਭਾਉਂਦੇ ਹਨ । ਇਸ ਲਈ ਵੀ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਸਾਰੀਆਂ ਸਹੂਲਤਾਂ ਸਭ ਦੇ ਲਈ ਬਰਾਬਰ ਨਹੀਂ ਹਨ । ਇਸੇ ਲਈ ਸਾਰੇ ਲੋਕ ਇਸ ਉਮਰ 'ਤੇ ਇਕੋ ਜਿਹੀ, ਇਕਸਾਰ ਹਾਲਤ ਵਿੱਚੋਂ ਨਹੀਂ ਲੰਘਦੇ । ਬੁਢਾਪੇ ਲਈ

ਚਾਹੇ, ਸਰੀਰ ਦੇ ਨੁਕਸਾਨ ਵਾਲੇ ਤੱਤਾਂ ਦੀ ਪੈਦਾਵਾਰ ਵੱਧ ਜਾਣ ਦੀ ਗੱਲ ਕਰੀਏ ਜਾਂ ਸਰੀਰ ਦੀ ਸੁਰੱਖਿਆ ਪ੍ਰਣਾਲੀ ਕਮਜ਼ੋਰ ਹੋ ਜਾਣ ਦੀ ਪਰ ਆਖਿਰ ਮੁੱਦਾ ਸਮਾਜ-ਪਰਿਵਾਰ ਦੀ ਹਾਲਤ 'ਤੇ ਆ ਕੇ ਹੀ ਮੁੱਕਦਾ ਹੈ।

ਸਰੀਰਕ ਪੱਖ ਤੋਂ ਵੀ ਵੱਧ ਮਹੱਤਵਵੂਰਨ ਹੈ- ਸਮਾਜੀ-ਮਨੋਵਿਗਿਆਨ ਪੱਖ, ਜਦੋਂ ਵਿਅਕਤੀ ਆਪਣੀ ਜ਼ਿੰਦਗੀ ਦੇ ਇਸ ਪੜਾਅ 'ਤੇ ਉਦਾਸ-ਨਿਰਾਸ ਹੋ ਜਾਂਦਾ ਹੈ। ਜਦੋਂ ਉਹ ਸੋਚਦਾ ਹੈ ਕਿ ਮੈਂ ਆਪਣੀ ਜ਼ਿੰਦਗੀ ਦੇ ਛੇ ਦਹਾਕੇ ਇਸ ਦੇਸ਼, ਸਮਾਜ ਲਈ ਲਾਏ , ਚਾਰ ਦਹਾਕੇ ਆਪਣੇ ਪਰਿਵਾਰ ਨੂੰ ਉਸਾਰਨ ਲਈ ਲਾਏ।ਲਗਭਗ ਏਨਾ ਹੀ ਸਮਾਂ ਆਪਣੇ ਸਮਾਜ ਲਈ, ਇੱਕ ਵਿਸ਼ੇਸ਼ ਹੁਨਰ ਨਾਲ ਕੰਮ ਕੀਤਾ ਅਤੇ ਅੱਜ ਕੋਈ ਵੀ ਅਦਾਰਾ ਉਸ ਨੂੰ ਪੁੱਛ ਨਹੀਂ ਰਿਹਾ।ਅੱਜ ਉਹ ਨਕਾਰ ਦਿੱਤਾ ਗਿਆ ਹੈ। ਇੱਕ ਪਾਸੇ ਸਰੀਰ ਦਾ ਕੁਦਰਤੀ ਢਲਣਾ, ਨਾਲ ਹੀ ਸਰੀਰ 'ਤੇ ਬਿਮਾਰੀਆਂ ਦਾ ਹਮਲਾ, ਬਿਮਾਰੀ ਵੇਲੇ ਵਿਸ਼ੇਸ਼ ਸਿਹਤ ਸਹੂਲਤਾਂ ਦੀ ਲੋੜ ਅਤੇ ਉੱਤੋਂ ਕੋਈ ਵੀ ਦੋ ਲਫ਼ਜ਼ ਪਿਆਰ ਦੇ, ਹਮਦਰਦੀ ਦੇ ਬੋਲਣ ਵਾਲਾ ਨਹੀਂ ਤਾਂ ਉਦਾਸੀ ਦਾ ਘੇਰਨਾ ਲਾਜਮੀ ਹੀ ਹੈ।

ਜੇਕਰ ਢਾਹੂ ਮਾਨਸਿਕਤਾ, ਬੇਚੈਨ-ਪਰੇਸ਼ਾਨ ਸਖ਼ਸੀਅਤ ਦੀ ਗੱਲ ਕਰੀਏ ਤੇ ਉਸ ਦੀ ਉਸਾਰੀ ਵਿੱਚ ਆਏ ਅੜਿੱਕਿਆਂ ਦੀ ਗੱਲ ਤੋਰੀਏ ਤਾਂ ਸਭ ਤੋਂ ਵੱਡਾ ਅਤੇ ਅਹਿਮ ਹੈ ਪਰਿਵਾਰ ਦੀ ਆਰਥਿਕ ਹਾਲਤ। ਇੱਕ ਪਰਿਵਾਰ ਜਿਸ ਵਿੱਚ ਪਤੀ-ਪਤਨੀ ਅਤੇ ਦੋ ਬੱਚੇ ਹੋਣ ਅਤੇ ਉਨ੍ਹਾਂ ਨੂੰ ਇੱਕ ਬੁੱਢਾ ਵੀ ਸਾਂਭਣਾ ਪਵੇ ਤੇ ਮੌਜੂਦਾ ਆਰਥਿਕ ਸਥਿਤੀ ਵਿੱਚ ਪਹਿਲ ਬੱਚਿਆਂ ਦੀ ਹੁੰਦੀ ਹੈ।ਇਸ ਵਿੱਚ ਵੀ ਕੋਈ ਦੋ ਰਾਵਾਂ ਨਹੀਂ ਕਿ ਪਹਿਲ ਬੱਚਿਆਂ ਦੀ ਹੋਣੀ ਚਾਹੀਦੀ ਹੈ, ਪਰ ਇੱਕ ਪੂਰੀ ਸਦੀ ਦੇ ਇਤਿਹਾਸ ਨੂੰ ਵਿਸਾਰ ਕੇ, ਭਵਿੱਖ ਉਸਾਰਨਾ ਵੀ ਇੱਕ ਚੰਗੇ ਸਮਾਜ ਦੀ ਨਿਸ਼ਾਨੀ ਨਹੀਂ ਹੈ।

ਗੱਲ ਨੂੰ ਕਿਸੇ ਵੀ ਪਹਿਲੂ ਤੋਂ, ਕਿਸੇ ਵੀ ਤਾਣੇ ਤੋਂ ਫੜ ਲਈਏ, ਗੱਲ ਉਥੇ ਹੀ ਆ ਕੇ ਮੁੱਕਦੀ ਹੈ ਕਿ ਮਨੁੱਖੀ ਸਖ਼ਸੀਅਤ ਦੀ ਉਸਾਰੀ ਵਿੱਚ ਸਭ ਤੋਂ ਅਹਿਮ ਯੋਗਦਾਨ ਸਮਾਜ ਦਾ ਹੈ। ਇਹ ਸਮਾਜ ਦੀ ਜ਼ਿੰਮੇਵਾਰੀ ਬਣਦੀ ਹੈ ਜਾਂ ਵੱਡੇ ਪਰਿਪੇਖ ਵਿੱਚ ਦੇਸ਼ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਆਪਣੇ ਸਮਾਜ ਦੇ ਹਰ ਨਾਗਰਿਕ ਨੂੰ ਇੱਕ ਇੱਜ਼ਤ ਭਰਿਆ ਜੀਵਨ ਜੀਣ ਦਾ ਮਾਹੌਲ ਦੇਵੇ ਅਤੇ ਉਹ ਸਮਾਜ ਦੀ ਉਸਾਰੀ ਲਈ ਇੱਕ ਲਾਹੇਵੰਦ ਭੂਮਿਕਾ ਨਿਭਾ ਸਕੇ। ਹਰ ਬਜ਼ੁਰਗ ਕੋਲ, ਆਪਣੀ ਜ਼ਿੰਦਗੀ ਦਾ ਇੱਕ ਬੇਹਤਰੀਨ ਖਜ਼ਾਨਾ ਹੁੰਦਾ ਹੈ। ਉਸ ਨੂੰ ਸੁਣਨ, ਸਮਝਣ ਅਤੇ ਵਿਸ਼ਲੇਸ਼ਨ ਕਰਨਾ ਸਮਾਜ ਦਾ ਕੰਮ ਹੈ। ਉਹ ਗਲਤੀਆਂ ਭਰਿਆ ਹੀ ਕਿਉਂ ਨਾ ਹੋਵੇ, ਅਸੀਂ ਗਲਤੀਆਂ ਤੋਂ ਸਿੱਖ ਕੇ ਹੀ ਵਿਕਾਸ ਦੀ ਰਾਹ 'ਤੇ ਪਏ ਹਾਂ।

**98158-08506**

### ਪੰਨਾ 43 ਦਾ ਬਾਕੀ

ਬਣਾ ਸਕਦੀਆਂ ਜੇਕਰ ਸਾਡੇ ਸਮਾਜ ਅੰਦਰ ਇਸਦਾ ਕੋਈ ਆਧਾਰ ਨਾ ਹੋਵੇ। ਔਰਤ ਪ੍ਰਤੀ ਹਿੰਸਾ ਦਾ ਆਧਾਰ ਔਰਤ-ਮਰਦ ਦੀ ਨਾਬਰਾਬਰੀ 'ਚ ਪਿਆ ਹੈ। ਭਗਤ ਸਿੰਘ ਨੇ ਲਿਖਿਆ ਸੀ ਕਿ ਉਨ੍ਹਾਂ ਵਰਗੇ ਕਦੇ ਵੀ ਲੋਕਾਂ 'ਤੇ ਬੰਬ ਨਹੀਂ ਸੁੱਟਦੇ ਭਾਵ ਕਿ ਉਹ ਤਾਂ ਲੋਕਾਂ ਨੂੰ ਪਿਆਰ ਕਰਦੇ ਹਨ। ਇਸ ਲਈ ਜੇਕਰ ਨੌਜਵਾਨ ਆਪਸ ਵਿੱਚ ਬਰਾਬਰੀ ਦੇ ਆਧਾਰ 'ਤੇ ਪ੍ਰੇਮ ਕਰਦੇ ਹਨ ਤਾਂ ਇਹ ਹਿੰਸਕ ਪ੍ਰਵਿਰਤੀ ਪੈਦਾ ਹੋਣ ਦਾ ਆਧਾਰ ਕੀ ਹੈ? ਨੌਜਵਾਨਾਂ ਦੀ ਇਹ ਹਿੰਸਕ ਪ੍ਰਵਿਰਤੀ ਵੀ ਦਰਸਾਉਂਦੀ ਹੈ ਕਿ ਜੇਕਰ ਸੁਚੇਤ ਨਹੀਂ ਤਾਂ ਅਚੇਤ ਤੌਰ 'ਤੇ ਉਨ੍ਹਾਂ ਦੀ ਸੋਚ ਵਿੱਚ ਬਰਾਬਰਤਾ ਵਾਲੀ ਪ੍ਰੇਮ-ਭਾਵਨਾ ਨਾਲੋਂ ਔਰਦ-ਮਰਦ ਦੇ ਨਾਬਰਾਬਰੀ ਵਾਲੀ ਰਿਸ਼ਤੇ ਦੀ ਸੋਚ ਦਾ ਭਾਰੂ ਹੈ। ਅਸੀਂ ਲੇਖ ਰਾਹੀਂ ਨੌਜਵਾਨਾਂ ਨੂੰ ਇਹ ਅਪੀਲ ਕਰਨ ਦਾ ਯਤਨ ਕੀਤਾ ਹੈ ਕਿ ਉਹ ਇਸ ਗੈਰ-ਮਨੁੱਖੀ ਸਮਾਜਕ-ਪ੍ਰਬੰਧ ਨੂੰ ਬਦਲਣ ਦੇ ਉਦੇਸ਼ ਨੂੰ ਸਮਰਪਿਤ ਹੋਣ। ਇਸ ਵਡੇਰੇ ਉਦੇਸ਼ ਲਈ ਜੱਦੋਜਹਿਦ ਕਰਦਿਆਂ ਉਹ ਪ੍ਰੇਮ-ਵਿਆਹ ਕਰਵਾ ਸਕਦੇ ਹਨ ਤਾਂ ਕਰਵਾਉਣ। ਇਹ ਨਾ ਹੋਵੇ ਕਿ ਉਹ ਸਿਰਫ ਤੇ ਸਿਰਫ ਪ੍ਰੇਮ ਵਿਆਹਾਂ ਕਰਕੇ ਹੀ ਇਸ ਵਡੇਰੇ ਉਦੇਸ਼ ਤੋਂ ਪਾਸੇ ਚਲੇ ਜਾਣ। ਇਹ ਫੈਸਲਾ ਹਰ ਨੌਜਵਾਨ ਦੇ ਆਪਣੇ ਹੱਥ ਵਿੱਚ ਹੈ ਅਤੇ ਨੌਜਵਾਨ ਪੀੜ੍ਹੀ ਵੱਲੋਂ ਕੀਤਾ ਫੈਸਲਾ ਹੀ ਆਉਣ ਵਾਲੇ ਮਨੁੱਖੀ ਸਮਾਜ ਦਾ ਭਵਿੱਖ ਤੈਅ ਕਰੇਗਾ। **ਲੇਖਕ:ਹੇਮ ਰਾਜ ਸਟੈਨੋ**

# ਮੈਂ ਤਰਕਸ਼ੀਲ ਕਿਵੇਂ ਬਣਿਆ



**- ਬਲਤੇਜ ਵਾਂਦਰ**

ਇਹ ਘਟਨਾ 22 ਸਾਲ ਪੁਰਾਣੀ ਹੈ ਜਿਸ ਨੇ ਮੇਰਾ ਜੀਵਨ ਬਦਲ ਦਿੱਤਾ। ਮੇਰਾ ਜਨਮ ਅਤੇ ਪਾਲਣ-ਪੋਸ਼ਣ ਅੰਧ-ਵਿਸ਼ਵਾਸੀ ਪਰਿਵਾਰ ਵਿੱਚ ਹੋਇਆ। ਮੈਂ ਛੇਵੀਂ ਕਲਾਸ ਵਿੱਚ ਪੜ੍ਹਦਾ ਸੀ। ਸਾਡੇ ਖੇਤ ਦੇ ਗੁਆਂਢ ਵਿੱਚ ਇੱਕ ਡੇਰਾ ਹੈ। ਡੇਰੇ ਦੇ ਸਾਧ ਦੀ ਲੋਕਾਂ ਵਿੱਚ ਕਾਫੀ ਮਾਨਤਾ ਸੀ। ਅਮਲੀ ਬੰਦੇ ਇਕੱਠੇ ਹੋ ਡੇਰੇ ਚਿਲਮਾਂ ਪੀਂਦੇ। ਸਾਧ ਖ਼ੁਦ ਵੀ ਕਾਫੀ ਨਸੇੜੀ ਸੀ। ਉਹ ਰਾਜਸਥਾਨ ਤੋਂ ਖੂੰਡੇ ਵਿੱਚ ਪਾ ਕੇ ਅਫ਼ੀਮ ਲੈ ਆਉਂਦਾ ਅਤੇ ਇੱਥੇ ਅਫ਼ੀਮ ਦੀ ਬਲੈਕ ਕਰਦਾ ਸੀ। ਮੇਰੀ ਡੇਰੇ ਕਾਫੀ ਆਵਾਜਾਈ ਸੀ। ਇੱਕ ਦਿਨ ਮੈਂ ਦੁਪਹਿਰ ਸਮੇਂ ਡੇਰੇ ਚਲਾ ਗਿਆ। ਹਰ ਰੋਜ ਦੀ ਆਵਾਜਾਈ ਕਰ ਕੇ ਡੇਰੇ ਦੇ ਕੁੱਤੇ ਮੈਨੂੰ ਭੌਂਕਦੇ ਨਹੀਂ ਸਨ। ਮੈਂ ਸਿੱਧਾ ਸਾਧ ਦੇ ਆਸਨ ਵਾਲੇ ਕਮਰੇ ਵੱਲ ਚਲਾ ਗਿਆ, ਕਮਰੇ ਅੰਦਰ ਦਾ ਦ੍ਰਿਸ਼ ਦੇਖ ਕੇ ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਸਾਧ ਇੱਕ ਔਰਤ ਨਾਲ ਨਗਨ ਅਵਸਥਾ ਵਿੱਚ ਅਸ਼ਲੀਲ ਹਰਕਤਾਂ ਕਰ ਰਿਹਾ ਸੀ। ਇਹ ਦ੍ਰਿਸ਼ ਦੇਖਣ ਸਾਰ ਮੈਂ ਡੇਰਿਉਂ ਭੱਜ ਪਿਆ। ਸਾਧ ਨੇ ਮੈਨੂੰ ਪਿੱਛੋਂ ਕਾਫੀ ਆਵਾਜ਼ਾਂ ਮਾਰੀਆਂ। ਉਸ ਦਿਨ ਦੀ ਇਹ ਘਟਨਾ ਨੇ ਮੇਰੇ 'ਤੇ ਗਹਿਰਾ ਅਸਰ ਕੀਤਾ। ਪਰ ਮੈਂ ਸਰਾਪ ਤੋਂ ਡਰਦੇ ਨੇ ਇਹ ਗੱਲ ਕਿਸੇ ਨਾਲ ਸਾਂਝੀ ਨਾ ਕੀਤੀ। ਸਾਡੇ ਨੇੜੇ ਪਿੰਡ ਠੱਠੀ ਭਾਈ ਤਰਕਸ਼ੀਲ ਮੇਲਾ ਲੱਗਿਆ ਅਤੇ ਇਹਨਾਂ ਪਾਖੰਡੀਆਂ ਦੀ ਅਸਲੀਅਤ ਦਾ ਪਤਾ ਲੱਗਿਆ। ਮੈਨੂੰ ਮਾਨਸਿਕ ਤੌਰ 'ਤੇ ਹੌਂਸ਼ਲਾ ਮਿਲਿਆ। 1997 ਵਿੱਚ ਮੈਂ ਬਠਿੰਡੇ ਯੂਨਿਟ ਦਾ ਮੈਂਬਰ ਬਣ ਗਿਆ। ਇਸ ਯੂਨਿਟ ਵਿੱਚ ਕਾਫੀ ਸਰਗਰਮੀ ਨਾਲ ਕੰਮ ਕੀਤਾ। ਹੁਣ ਮੈਂ ਬਰਗਾੜੀ ਯੂਨਿਟ ਦਾ ਮੈਂਬਰ ਹਾਂ। ਮੈਨੂੰ ਮੇਰੇ ਜੀਵਨ ਦਾ ਮਕਸਦ ਮਿਲ ਗਿਆ ਹੈ। ਮੈਂ ਆਪਣੇ ਵਿਚਾਰਾਂ ਤੇ ਸਿਦਕ ਦਿਲੀ ਨਾਲ ਪਹਿਰਾ ਦੇ ਰਿਹਾ ਹਾਂ।

**- 94171-49599**



**- ਰਣਜੀਤ ਸਿੰਘ ਚੌਲ੍ਹਟਾ**

ਮੈਂ ਜਦੋਂ ਦੀ ਹੋਸ਼ ਸੰਭਾਲੀ, ਉਦੋਂ ਤੋਂ ਹੀ ਮੇਰੇ ਦੋਸਤ ਬਹੁਤ ਘੱਟ ਸਨ। ਮੇਰੇ ਵਿਚਾਰ ਆਮ ਲੋਕਾਂ ਨਾਲ ਘੱਟ ਹੀ ਮਿਲਦੇ ਸਨ। ਕਿਉਂਕਿ ਮੈਂ ਕੀ, ਕਿਵੇਂ, ਕਿੱਥੇ ਆਦਿ ਦੇ ਸੁਆਲ ਕਰਦਾ ਹੁੰਦਾ ਸੀ। ਮੇਰੀ ਮਾਤਾ ਬਾਬਿਆਂ ਨੂੰ ਮੰਨਦੀ ਸੀ। ਮੇਰੇ ਪਿਤਾ ਜੀ ਭਾਵੇਂ ਫੌਜੀ ਸਨ, ਉਹਨਾਂ ਨੂੰ ਵੀ ਮੇਰੀ ਮਾਤਾ ਜੀ ਦੇ ਅੱਗੇ ਝੁਕ ਕੇ ਬਾਬਿਆਂ ਨੂੰ ਮੰਨਣਾ ਪੈਂਦਾ ਸੀ। ਮੇਰੀ ਸਰੀਫੀ ਦੀ ਨਜਾਇਜ ਫਾਇਦਾ ਸਾਡੇ ਸਮਾਜ ਦੇ ਲੋਕਾਂ ਨੇ ਲਿਆ। ਮੇਰੇ ਨਾਲ ਵਿਤਕਰਾ ਕੀਤਾ ਗਿਆ। ਇੱਥੇ ਤੱਕ ਕਿ ਮੇਰੇ ਭੈਣ-ਭਰਾਵਾਂ ਨੇ ਵੀ ਮੇਰੀ ਜਾਇਦਾਦ ਵੱਲ ਮਾੜੀ ਨਜ਼ਰ ਰੱਖੀ ਅਤੇ ਹੜੱਪ ਗਏ। ਮੈਨੂੰ ਇੱਕ ਸਰੀਰਕ ਬਿਮਾਰੀ ਲੱਗੀ ਜਿਸ ਕਾਰਨ ਮੈਨੂੰ ਰਾਤੀਂ ਡਰ ਲੱਗਣ ਲੱਗ ਗਿਆ ਸੀ, ਕਿਉਂਕਿ ਸਰੀਰ ਵਿੱਚ ਲੋਹੇ ਦੀ ਘਾਟ ਹੋ ਗਈ ਸੀ। ਮੈਂ ਇੱਕ ਤਰਕਸ਼ੀਲ ਪਾਲ ਹੇਅਰ ਡਰੈਸਰ ਖਰੜ ਪਾਸ ਵੈਸੇ ਗੱਲ ਕੀਤੀ ਕਿ ਸਾਇਦ ਮੇਰਾ ਆਪ੍ਰੇਸ਼ਨ ਹੋਵੇ ਪਰ ਮੇਰੇ ਕੋਲ ਕੋਈ ਅਜਿਹਾ ਬੰਦਾ ਨਹੀਂ ਜਿਹੜਾ ਖ਼ੂਨ ਦੇ ਸਕੇ। ਉਕਤ ਵਿਥਿਆ ਜਾਣ ਕੇ ਉਸ ਨੇ ਮੈਨੂੰ ਹੌਂਸ਼ਲਾ ਦਿੱਤਾ ਕਿ ਜਿਸ ਦਾ ਕੋਈ ਨਾ ਹੋਵੇ ਉਸ ਨਾਲ ਅਸੀਂ ਤਰਕਸ਼ੀਲ ਖੜ੍ਹਦੇ ਹਾਂ ਭਾਵ ਖ਼ੂਨ ਅਸੀਂ ਦੇ ਦੇਵਾਂਗੇ। ਉਸ ਨੇ ਮੈਨੂੰ ਇੱਕ ਕਿਤਾਬ 'ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ' ਦਿੱਤੀ ਜਿਸ ਨੂੰ ਮੈਂ ਪੜ੍ਹਿਆ, ਪਹਿਲਾਂ ਤਾਂ ਮੈਨੂੰ ਬੇ-ਸੁਆਦ ਜਿਹੀ ਲੱਗੀ ਫਿਰ ਜਦੋਂ ਮੈਂ ਧਿਆਨ ਨਾਲ ਪੜ੍ਹਿਆ ਮੈਨੂੰ ਬਹੁਤ ਚੰਗੀ ਲੱਗੀ। ਇਸ ਤੋਂ ਬਾਅਦ ਮੈਂ ਹਰ 2 ਮਹੀਨੇ ਬਾਅਦ ਮੈਗਜ਼ੀਨ ਲੈ ਕੇ ਪੜ੍ਹਨ ਲੱਗ ਪਿਆ ਹਾਂ ਅਤੇ ਪਿਛਲੇ 6-7 ਸਾਲ ਤੋਂ ਸਾਰੇ ਮੈਗਜ਼ੀਨ ਮੈਂ ਸਾਂਭ ਕੇ ਰੱਖੇ ਹੋਏ ਹਨ। ਜਿਹੜਾ ਵੀ ਲੋੜਵੰਦ ਹੋਵੇ ਉਸ ਨੂੰ ਪੜ੍ਹਨ ਲਈ ਮੈਗਜ਼ੀਨ ਦੇ ਦਿੰਦਾ ਹਾਂ। ਭਾਵੇਂ ਮੈਂ ਤਰਕਸ਼ੀਲ ਸੁਸਾਇਟੀ ਦਾ ਲਿਖਤੀ ਮੈਂਬਰ ਨਹੀਂ ਬਣਿਆ ਪਰ ਮੈਂ ਹਰ ਪ੍ਰੋਗਰਾਮ ਵਿੱਚ ਜ਼ਰੂਰ ਹਿੱਸਾ ਲੈਂਦਾ ਹਾਂ ਅਤੇ ਫੰਡ ਦਿੰਦਾ ਹਾਂ। ਮੈਂ ਤਰਕਸ਼ੀਲ ਬਣ ਗਿਆ ਹਾਂ। ਮਾਨਸਿਕ ਤੌਰ 'ਤੇ ਤਕੜਾ ਹੋਣ ਨਾਲ ਸਰੀਰਕ ਬਿਮਾਰੀ ਵੀ ਦੂਰ ਹੋ ਗਈ, ਖ਼ੂਨ ਅਤੇ ਆਪ੍ਰੇਸ਼ਨ ਦੀ ਲੋੜ ਹੀ ਨਹੀਂ ਪਈ।

**- 95305-69405**

ਕਹਾਣੀ

# ਸ਼ੁਦੈਣ

ਦੀਦਾਰ ਸਿੰਘ

ਤੁਲਸਾਂ ਸਾਰਾ ਦਿਨ ਘਰੋਂ ਬਾਹਰ ਫਿਰਦੀ ਰਹਿੰਦੀ ਤੇ ਕਈ ਵਾਰ ਆਪਣੇ ਪਿੰਡ ਤੋਂ ਕਾਫੀ ਦੂਰ ਦੂਜੇ, ਤੀਜੇ ਪਿੰਡ ਜਾ ਪੁੱਜਦੀ। ਉਹ ਇਹਨਾਂ ਪਿੰਡਾਂ ਤੋਂ ਚੰਗੀ ਤਰ੍ਹਾਂ ਵਾਕਫ਼ ਸੀ, ਪਿੰਡ ਦੇ ਲੋਕਾਂ ਨੂੰ ਚੰਗੀ ਤਰ੍ਹਾਂ ਜਾਣਦੀ ਸੀ ਤੇ ਲੋਕ ਇਹਨੂੰ ਜਾਣਦੇ ਸਨ। ਪਹਾੜੀ ਇਲਾਕਿਆਂ ਵਿੱਚ ਕਈ ਪਿੰਡਾਂ ਵਿੱਚ ਬਹੁਤੇ ਘਰ ਨਹੀਂ ਹੁੰਦੇ। ਦਸ ਪੰਦਰਾਂ ਘਰਾਂ ਦੇ ਪਿੰਡ ਵਿੱਚ ਸਾਰਿਆਂ ਨਾਲ ਛੇਤੀ ਹੀ ਵਾਕਫ਼ੀ ਹੋ ਜਾਂਦੀ ਏ। ਇਹਨਾਂ ਪਿੰਡਾਂ ਦੇ ਲੋਕਾਂ ਨਾਲ ਤੁਲਸਾਂ ਬੜੀ ਚੰਗੀ ਤਰ੍ਹਾਂ ਗੱਲਾਂ ਕਰਦੀ, ਹਰ ਗੱਲ ਦਾ ਠੀਕ ਉੱਤਰ ਦਿੰਦੀ, ਪਰ ਫੇਰ ਵੀ ਲੋਕੀਂ ਉਹਨੂੰ ਸ਼ੁਦੈਣ ਕਹਿੰਦੇ ਸੀ। ਕਿਉਂਕਿ ਉਹ ਆਪਣੇ ਘਰ ਨਹੀਂ ਜਾਂਦੀ ਸੀ, ਜਾਂ ਉਹਨੂੰ ਆਪਣੇ ਘਰ ਤੋਂ ਬਹੁਤ ਚਿੜ ਸੀ। ਜੇ ਉਹਨੂੰ ਕੋਈ ਪੁੱਛਦਾ, 'ਤੇਰਾ ਨਾਂ ਕੀ ਏ?' ਤਾਂ ਉਹ ਉੱਤਰ ਦਿੰਦੀ, 'ਤੁਲਸਾਂ'।

'ਪਿਓ ਦਾ ਨਾਂ?' — 'ਲੱਧੂ'

'ਘਰ ਵਾਲੇ ਦਾ?' — 'ਜਵਾਲਾ।'

'ਅੱਛਾ, ਘਰ ਚੱਲ।' — 'ਨਹੀਂ'

'ਕਿਉਂ ਨਹੀਂ ਜਾਣਾ?' — 'ਮੁੱਖੀ-ਰੁਪੈ'

ਬਸ ਏਨੀ ਗੱਲ ਤੁਲਸਾਂ ਕਰਦੀ ਸੀ, ਜਿਸ ਕਰਕੇ ਉਹਨੂੰ ਲੋਕੀ ਪਾਗਲ ਕਹਿੰਦੇ ਸੀ। ਉਹ ਕਦੀ ਦਰਖ਼ਤ ਤੇ ਚੜ੍ਹ ਕੇ ਬਹਿ ਜਾਂਦੀ ਤੇ ਕਿਸੇ ਨੂੰ ਨੇੜੇ ਨਾ ਆਉਣ ਦਿੰਦੀ। ਜਾਂ ਫੇਰ ਥੱਲੇ ਜੇ ਕੋਈ ਉਹਦੇ ਕੋਲ ਆਉਂਦਾ ਤਾਂ ਅੱਗੋਂ ਪੱਥਰ ਮਾਰਦੀ, ਏਸ ਕਰਕੇ ਹਰ ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ ਉਸ ਪਾਸ ਜਾਣ ਦੀ। ਉਹਦੇ ਨਾਲ ਓਦਾਂ ਭਾਵੇਂ ਗੱਲਾਂ ਕਰ ਲਵੋ ਪਰ ਜੇ ਘਰ ਜਾਣ ਦੀ ਗੱਲ ਕੀਤੀ ਜਾਂਦੀ ਤਾਂ ਉਸ ਤੋਂ ਬੁਰਾ ਕੋਈ ਨਹੀਂ ਸੀ। ਫੇਰ ਨੇੜੇ ਜਾਣ ਤੇ ਉਹ ਪੱਥਰਾਂ ਨਾਲ ਸਿਰ ਪਾੜ੍ਹਨ ਤੋਂ ਵੀ ਨਹੀਂ ਸੀ ਝਿਜਕਦੀ। ਕਈ ਵਾਰੀ ਉਹ ਰਾਤ ਕਿਸੇ ਦਰਖਤ ਤੇ ਹੀ ਕੱਟ ਲੈਂਦੀ ਤੇ ਕਿਸੇ ਦੇ ਖੇਤਾਂ 'ਚੋਂ ਕੋਈ ਚੀਜ ਤੋੜ ਕੇ ਖਾ ਲੈਂਦੀ। ਜੇ ਉਹਨੂੰ ਜਬਰਦਸਤੀ ਫੜ ਕੇ ਘਰ ਲਿਜਾਇਆ ਜਾਂਦਾ ਤਾਂ ਉਹ ਫੇਰ ਮੌਕਾ ਲੱਗਣ ਤੇ ਨੱਸ ਆਉਂਦੀ।

'ਮੁੱਖੀ' ਉਹਦੀ ਸੌਕਣ ਦਾ ਨਾਂ ਸੀ ਤੇ ਜਦੋਂ ਦੀ ਇਹ ਮੁੱਖੀ ਆਈ, ਉਦੋਂ ਦੀ ਹੀ ਤੁਲਸਾਂ ਦੀ ਇਹ ਹਾਲਤ ਹੋ ਗਈ। ਪਹਿਲਾਂ ਉਹ ਸਿਆਣਪ ਵਾਸਤੇ ਆਪ ਘਰ ਵਿੱਚ ਮੰਨੀ ਪ੍ਰਮੰਨੀ ਸੀ। ਉਹਦੇ ਘਰ ਕੋਈ ਸੰਤਾਨ ਨਾ ਹੋਣ ਕਰਕੇ ਜਵਾਲੇ ਨੇ ਦੂਜਾ ਵਿਆਹ ਕਰਾ ਲਿਆ। ਤੁਲਸਾਂ ਨੇ ਇਹ ਕਦੀ ਸੋਚਿਆ ਵੀ ਨਹੀਂ ਸੀ ਕਿ ਉਹਦੇ ਜੀਵਨ ਵਿੱਚ ਕੋਈ ਸੌਕਣ ਵੀ ਆਏਗੀ। ਜਿਸ ਦਿਨ ਉਹਦੀ ਸੌਕਣ, ਮੁੱਖੀ ਆਈ ਤਾਂ ਜਵਾਲੇ ਨੇ ਤੁਲਸਾਂ ਨੂੰ ਚਾਂਦੀ ਦੇ ਰੁਪਿਆਂ ਦਾ ਥਾਲ ਭਰ ਕੇ ਦਿੱਤਾ ਕਿ 'ਜਾ, ਮੁੱਖੀ ਅੱਗੇ ਰੱਖ।' ਨਾਲ ਹੀ ਉਹਨੂੰ ਆਪਣੇ ਗਹਿਣੇ ਮੁੱਖੀ ਦੇ ਗਲ ਪਾਉਣ ਨੂੰ ਕਿਹਾ।

ਇੱਕ ਤਾਂ ਘਰ ਵਿੱਚ ਸੌਕਣ ਆਈ ਤੇ ਦੂਜਾ ਉਹਦੇ ਅੱਗੇ ਜਾ ਕੇ ਚਾਂਦੀ ਦੇ ਰੁਪਿਆਂ ਦਾ ਥਾਲ ਰੱਖਣਾ ਤੇ ਉੱਤੋਂ ਇਹ ਕਹਿਰ ਕਿ ਆਪਣੇ ਗਹਿਣੇ ਵੀ ਲਾਹ ਕੇ ਸੌਂਕਣ ਦੇ ਗੱਲ ਪਾਉਣੇ। ਇਹ ਤੁਲਸਾਂ ਤੋਂ ਕਿਵੇਂ ਹੋ ਸਕਦਾ ਸੀ। ਉਹਨੇ ਸਾਫ ਇਨਕਾਰ ਕਰ ਦਿੱਤਾ।

ਪਰ ਜਵਾਲੇ ਦੀ ਜਿੱਦ ਅੱਗੇ ਅੰਤ ਉਹਨੂੰ ਹਾਰ ਮੰਨਣੀ ਪਈ ਤੇ ਉਹ ਮੁੱਖੀ ਪਾਸ ਗਈ। ਰੁਪਿਆਂ ਦਾ ਥਾਲ ਅੱਗੇ ਰੱਖਿਆ ਤੇ ਆਪਣੇ ਗਹਿਣੇ ਉਸ ਦੇ ਗਲੇ ਵਿੱਚ ਪਾ ਦਿੱਤੇ। ਮੁੱਖੀ ਨੇ ਸਾਰੀਆਂ ਚੀਜਾਂ ਚੁੱਪ ਕਰਕੇ ਕਬੂਲ ਕਰ ਲਈਆਂ ਤੇ ਕਿਸੇ ਕਿਸਮ ਦਾ ਭਾਵ ਜਾਹਿਰ ਨਹੀਂ ਕੀਤਾ।

ਪਰ ਤੁਲਸਾਂ ਉਸ ਦਿਨ ਤੋਂ ਬਾਅਦ ਉਹ ਤੁਲਸਾਂ ਨਾ ਰਹੀ। ਉਹਦੀ ਹਰ ਗੱਲ ਬਦਲੀ ਗਈ। ਚਾਲ ਢਾਲ, ਬੋਲਣ ਦਾ ਢੰਗ, ਸਭਿਅਤਾ, ਸ਼ਿਸਟਾਚਾਰ ਸਭ ਕੁਝ ਬਦਲ ਗਿਆ, ਕਦੀ ਆਪਣੇ ਪਤੀ ਨੂੰ ਗਾਲ੍ਹਾਂ ਕੱਢਦੀ, ਕਦੀ ਜੇ ਹੱਸਦੀ ਤਾਂ ਹੱਸਦੀ ਹੀ ਰਹਿੰਦੀ, ਰੋਂਦੀ ਤਾਂ ਰੋਂਦੀ ਹੀ ਰਹਿੰਦੀ। ਕਿਸੇ ਦੇ ਪੁੱਛਣ ਤੇ ਬਸ ਏਨਾ ਹੀ ਕਾਰਨ ਦਸਦੀ 'ਮੁੱਖੀ.... ਰੁਪੈ...'

ਹੌਲੀ ਹੌਲੀ ਇਹ ਗੱਲ ਪ੍ਰਸਿੱਧ ਹੋ ਗਈ ਕਿ ਮੁੱਖੀ ਨੇ ਤੁਲਸਾਂ ਨੂੰ ਕੁਝ ਖਵਾ ਦਿੱਤਾ ਹੈ, ਤਦੇ ਉਹਦਾ ਦਿਮਾਗ ਖਰਾਬ ਹੋ ਗਿਆ ਹੈ। ਕੋਈ ਕਹਿੰਦਾ; ਖ਼ੁਦ ਜਵਾਲੇ ਨੇ ਹੀ ਕੁਝ ਖਵਾ ਦਿੱਤਾ ਹੈ। ਪਰ ਇਸ ਵਿੱਚ ਕੋਈ ਸ਼ੱਕ ਨਹੀਂ ਸੀ ਕਿ ਜਵਾਲੇ ਨੇ ਉਹਦੇ ਇਲਾਜ ਵਿੱਚ ਕੋਈ ਕਸਰ ਨਹੀਂ ਛੱਡੀ। ਪਹਿਲਾਂ ਹਰ ਤਰ੍ਹਾਂ ਦੀ ਝਾੜ ਫੂਕ ਕਰਵਾਈ, ਜਾਦੂ ਟੂਣੇ ਕੱਢਣ ਵਾਲਿਆਂ ਨੂੰ ਵਿਖਾਇਆ, ਪਹਿਲਾਂ ਸ੍ਰੀ ਨਗਰ, ਉਸ ਤੋਂ ਬਾਅਦ ਅੰਮ੍ਰਿਤਸਰ ਦਿਮਾਗੀ ਹਸਪਤਾਲ ਵਿੱਚ ਉਹਨੂੰ ਰੱਖਿਆ ਤੇ ਹੋਰ ਕਈ ਸਿਆਣੇ ਡਾਕਟਰਾਂ ਨੂੰ ਵਿਖਾਇਆ। ਸਾਰੇ ਡਾਕਟਰਾਂ ਨੇ ਇੱਕੋ ਗੱਲ ਕਹੀ ਕਿ ਇਹਨੂੰ ਕੋਈ ਬਹੁਤ ਵੱਡਾ ਗਮ ਲੱਗਾ ਹੈ, ਧੱਕਾ ਲੱਗਾ ਹੈ।

ਹਾਰ ਥੱਕ ਕੇ ਜਵਾਲੇ ਨੇ ਤੁਲਸਾਂ ਨੂੰ ਘਰ ਲੈ ਆਂਦਾ ਤੇ ਉਹਨੂੰ ਆਪਣੇ ਹਾਲ ਤੇ ਛੱਡ ਦਿੱਤਾ। ਉਸ ਤੋਂ ਬਾਅਦ ਉਹ ਘਰ ਨਾ ਠਹਿਰਦੀ ਤੇ ਫੜ੍ਹਕੇ ਲਿਆਉਣ ਤੇ ਵੀ ਝੱਟ ਨੱਠ ਜਾਂਦੀ। ਉਹ ਰੋਜ਼ ਕੋਈ ਨਾ ਕੋਈ ਅਜੀਬ ਕੰਮ ਕਰ ਵਿਖਾਉਂਦੀ। ਜੇ ਭੁੱਖੀ ਰਹਿੰਦੀ ਤਾਂ

ਕਈ ਦਿਨ ਤੱਕ ਕੁੱਝ ਨਾ ਖਾਂਦੀ ਤੇ ਜੇ ਖਾਂਦੀ ਤਾਂ ਕਈ ਬੰਦਿਆਂ ਦੀ ਖੁਰਾਕ ਖਾ ਜਾਂਦੀ। ਉਸ ਵਿੱਚ ਏਨੀ ਸ਼ਕਤੀ ਪਤਾ ਨਹੀਂ ਕਿਥੋਂ ਆ ਜਾਂਦੀ ਸੀ ਕਿ ਕਈ ਵਾਰਾਂ ਤਿੰਨ ਚਾਰ ਆਦਮੀਆਂ ਦੇ ਹੱਥੋਂ ਛੁਟਕੇ ਨਿਕਲ ਜਾਂਦੀ।

ਇੱਕ ਦਿਨ ਕਿਸੇ ਦੇ ਚਾਰ ਕੁੱਕੜ ਫੜ ਲਿਆਈ ਤੇ ਉਹਨਾਂ ਨੂੰ ਮਾਰ, ਛਿੱਲ ਕੇ ਇਕ ਪਿੰਡ ਕਿਸੇ ਦੇ ਘਰ ਜਾਂ ਵੜੀ ਤੇ ਕਹਿਣ ਲੱਗੀ, "ਮੈਨੂੰ ਅੱਗ ਬਾਲਕੇ ਦਿਓ, ਮੈਂ ਕੁੱਕੜ ਭੁੰਨਣੇ ਨੇ।" ਘਰ ਵਾਲਿਆਂ ਕਿਹਾ, "ਲਿਆ, ਇਹਨਾਂ ਨੂੰ ਤੜਕਾ ਲਾ ਕੇ ਪਕਾ ਦੇਣੇ ਆ।" ਪਰ ਉਹ ਨਹੀਂ ਮੰਨੀ ਤੇ ਭੁੰਨ ਕੇ ਖਾਣ ਦੀ ਜਿੱਦ ਤੇ ਹੀ ਅੜੀ ਰਹੀ। ਘਰ ਵਾਲਿਆਂ ਨੇ ਅੱਗ ਬਾਲ ਦਿੱਤੀ ਤੇ ਅੱਗ ਤੇ ਅੱਧੇ ਕੱਚੇ ਭੁੰਨਕੇ ਉਹ ਚਾਰ ਕੁੱਕੜ ਖਾ ਗਈ। ਕਿਸੇ ਮਿਰਚ ਮਸਾਲੇ ਦੀ ਲੋੜ ਨਹੀਂ ਪਈ।

ਇੱਕ ਦਿਨ ਇਕ ਹੋਰ ਪਿੰਡ ਵਿੱਚੋਂ ਕੁੱਝ ਆਦਮੀ ਨੱਠੇ ਨੱਠੇ ਆਏ ਤੇ ਕਹਿਣ ਲੱਗੇ ਕਿ ਜੰਗਲ ਵਿੱਚ ਇੱਕ ਟਾਹਲੀ ਤੇ ਕੋਈ ਚੁੜੈਲ ਬੈਠੀ ਹੈ। ਜਿਹੜਾ ਨੇੜੇ ਜਾਂਦਾ, ਵੱਟੇ ਮਾਰਦੀ ਏ। ਪਿੰਡ ਵਾਲਿਆਂ ਨੂੰ ਪਤਾ ਸੀ ਕਿ ਇਹ ਤੁਲਸਾਂ ਤੋਂ ਸਿਵਾ ਹੋਰ ਕੋਈ ਨਹੀਂ ਹੋ ਸਕਦੀ। ਕੁਝ ਆਦਮੀ ਇਕੱਠੇ ਹੋ ਕੇ ਗਏ ਤਾਂ ਵੇਖਿਆ ਕਿ ਇਹ ਤੁਲਸਾਂ ਹੀ ਸੀ। ਇਕ ਉਹਦੇ ਵਾਕਫ ਆਦਮੀ ਨੇ ਜਾ ਕੇ ਆਵਾਜ਼ ਮਾਰੀ 'ਤੁਲਸਾਂ'।

'ਕੀ ਕਹਿਣਾ ਵੇ?' ਉਹ ਬੜੀ ਲਾਪਰਵਾਹੀ ਨਾਲ ਬੋਲੀ।

'ਥੱਲੇ ਉੱਤਰ' 'ਨਹੀਓਂ ਉਤਰਨਾ'

'ਚਲ ਘਰ ਚੱਲੀਏ।'

'ਜਾਹ-ਜਾਹ, ਮੈਂ ਨਹੀਂ ਜਾਣਾ'

'ਚੱਲ ਘਰ, ਤੇਰਾ ਪਿਉ ਲੱਧੂ ਆਇਆ ਹੋਇਆ ਹੈ।'

'ਚਲ ਚਲ, ਉਹਨੂੰ ਤਾਂ ਉਸ ਖੱਡ ਵਿੱਚ ਫੂਕਿਆ ਕਈ ਵਰ੍ਹੇ ਹੋ ਗਏ, ਤਾਂ ਉਹ ਕਿੱਥੋਂ ਆ ਗਿਆ?'

'ਚਲ ਕੇ ਵੇਖ ਤਾਂ ਸਹੀ, ਆਇਆ ਹੈ'

'ਨਾ, ਮੈਂ ਨਹੀਂ ਜਾਂਦੀ'

'ਕਿਉਂ?' 'ਮੁੱਖੀ-ਰੁਪੈ'

ਸਾਰਿਆਂ ਦੇ ਬਹੁਤ ਮਨਾਉਣ ਤੇ ਵੀ ਉਹ ਥੱਲੇ ਉਤਰਨ ਵਾਸਤੇ ਨਾ ਮੰਨੀ।

ਅੰਤ ਨੂੰ ਇਕ ਆਦਮੀ ਨੇ ਕਿਹਾ, 'ਜੇ ਤੂੰ ਥੱਲੇ ਨਹੀਂ ਆਉਂਦੀ ਤਾਂ ਮੈਂ ਟਾਹਲੀ ਵੱਢਣ ਲੱਗਾ ਹਾਂ।' 'ਵੱਢ ਦੇ', ਉਹ ਉਸੇ ਲਾਪਰਵਾਹੀ ਨਾ ਬੋਲੀ। ਆਦਮੀ ਨੇ ਟਾਹਲੀ ਦੇ ਮੁੱਢ ਤੇ ਫੱਟ ਮਾਰਨੇ ਸ਼ੁਰੂ ਕੀਤੇ। ਜਿਉਂ ਜਿਉਂ ਉਹ ਫੱਟ ਮਾਰਦਾ ਜਾਏ, ਤੁਲਸਾਂ ਹੋਰ ਉੱਤੇ ਚੜ੍ਹਦੀ ਜਾਂਦੀ। ਉਹਨੂੰ ਥੱਲੇ ਲਾਹੁਣ ਦੀ ਇਹ ਸਕੀਮ ਵੀ ਕਾਮਯਾਬ ਨਾ ਰਹੀ। ਉੱਤੇ ਚੜ੍ਹਨ ਦਾ ਕਿਸੇ ਨੂੰ ਹੌਂਸਲਾ ਨਾ ਪਵੇ। ਅੰਤ ਹਾਰ ਕੇ ਦੋ ਆਦਮੀਆਂ ਨੇ ਉੱਤੇ ਚੜ੍ਹਨ ਦਾ ਫੈਸਲਾ ਕੀਤਾ। ਤੁਲਸਾਂ ਇਕ ਟਾਹਣ ਤੇ ਦੋਵੇਂ ਲੱਤਾਂ ਲਮਕਾ ਕੇ ਬੜੀ ਸ਼ਾਨ ਨਾਲ ਬੈਠੀ ਸੀ ਜਿਵੇਂ ਘੋੜੇ ਦੀ ਸਵਾਰੀ ਕਰ ਰਹੀ ਹੋਵੇ। ਬੜੀ ਮੁਸ਼ਕਿਲ ਨਾਲ ਉਹਨੂੰ ਥੱਲੇ ਉਤਾਰਿਆ ਗਿਆ ਤੇ ਘਰ ਲਿਆ ਕੇ ਇਕ ਕੋਠੜੀ ਵਿੱਚ ਬੰਦ ਕਰ ਦਿੱਤਾ ਗਿਆ।

ਬਾਰੀ ਥਾਣੀ ਕੋਠੜੀ ਵਿੱਚ ਹੀ ਉਹਨੂੰ ਰੋਟੀ ਸੁੱਟ ਦਿੱਤੀ ਜਾਂਦੀ, ਕਿਉਂਕਿ ਕਿਸੇ ਦਾ ਹੌਂਸਲਾ ਨਹੀਂ ਸੀ ਪੈਂਦਾ, ਬੂਹਾ ਖੋਲ੍ਹਕੇ ਉਸ ਪਾਸ ਜਾਣ ਦਾ। ਤੁਲਸਾਂ ਅੰਦਰ ਹੀ ਪਈ ਰਹਿੰਦੀ। ਕਦੀ-ਕਦੀ ਜ਼ੋਰ-ਜ਼ੋਰ ਦਾ ਰੋਣਾ ਸ਼ੁਰੂ ਕਰ ਦਿੰਦੀ ਤੇ ਚੀਕਾਂ ਮਾਰਦੀ। ਆਂਢ ਗੁਆਂਢ ਵਾਲਿਆਂ ਨੂੰ ਰਾਤ ਨੂੰ ਨਾ ਸੌਣ ਦਿੰਦੀ।

ਇਕ ਦਿਨ ਅੱਧੀ ਕੁ ਰਾਤ ਵੇਲੇ ਉਹਦੀ ਆਵਾਜ਼ ਆਉਣੀ ਬੰਦ ਹੋ ਗਈ। ਘਰ ਵਾਲਿਆਂ ਸੋਚਿਆ ਕਿ ਸੌਂ ਗਈ ਹੋਵੇਗੀ। ਪਰ ਜਦ ਸਵੇਰ ਤਕ ਕੋਈ ਆਵਾਜ਼ ਨਾ ਆਈ ਤਾਂ ਜਵਾਲੇ ਨੇ ਦਰਵਾਜ਼ਾ ਖੋਲ੍ਹ ਕੇ ਵੇਖਿਆ ਪਰ ਵੇਖਦਿਆਂ ਹੀ ਉਸਨੇ ਧਾਹ ਮਾਰੀ। ਇਕ ਗੁਆਂਢੀ ਨੇ ਆ ਕੇ ਪੁੱਛਿਆ ਕਿ ਕੀ ਹੋਇਆ ਤੁਲਸਾਂ ਨੂੰ। ਜਵਾਲੇ ਨੇ ਰੋਂਦੇ ਰੋਂਦੇ ਹੀ ਜਵਾਬ ਦਿੱਤਾ, 'ਅੱਜ ਤੁਲਸਾਂ ਆਪਣੇ ਗਮਾਂ ਤੋਂ ਹਮੇਸ਼ਾ ਵਾਸਤੇ ਛੁਟਕਾਰਾ ਪਾ ਗਈ ਤੇ ਮੈਨੂੰ ਧੱਕਾ ਦੇ ਗਈ ਗਮਾਂ ਦੇ ਸਮੁੰਦਰਾਂ ਦੇ ਵਿੱਚ।'

**ਸ਼ੋਕ ਸਮਾਗਮ:** ਪਿਛਲੇ ਦਿਨੀਂ "ਤਰਕਸ਼ੀਲ ਮੈਗਜ਼ੀਨ" ਦੇ ਸੰਪਾਦਕੀ ਬੋਰਡ ਦੇ ਸਾਬਕਾ ਮੈਂਬਰ ਮਾ. ਬਲਬੀਰ ਸਿੰਘ ਪ੍ਰਵਾਨਾ ਚੋਹਲਾ ਸਾਹਿਬ ਦੀ ਮਾਤਾ ਗੁਰਦੀਪ ਕੌਰ ਜੀ ਦੀ ਮੌਤ ਹੋਣ ਉਪਰੰਤ ਉਨ੍ਹਾਂ ਨੂੰ ਸਮਰਪਿਤ ਸ਼ੋਕ ਸਮਾਗਮ ਕੀਤਾ ਗਿਆ, ਜਿਸ ਵਿੱਚ ਮੌਤ ਉਪਰੰਤ ਹੋਣ ਵਾਲੀਆਂ ਰਸ਼ਮਾਂ ਤੋਂ ਨਿਰਲੇਪ ਰਹਿਕੇ ਕੀਤੇ ਸਮਾਗਮ ਵਿੱਚ ਵੱਖ-ਵੱਖ ਜਥੇਬੰਦੀਆਂ ਦੇ ਆਗੂਆਂ ਨੇ ਸ਼ਰਧਾਂਜਲੀ ਭੇਟ ਕੀਤੀ, ਜਿਨ੍ਹਾਂ ਵਿੱਚ ਸੁਮੀਤ ਸਿੰਘ, ਅਮਰਜੀਤ ਬਾਈ, ਮੁਖਵਿੰਦਰ ਸਿੰਘ ਚੋਹਲਾ, ਡਾ. ਰਜਵੰਤ ਸਿੰਘ ਬਾਗੜੀਆਂ ਤਰਕਸ਼ੀਲ ਆਗੂਆਂ ਤੋਂ ਇਲਾਵਾ ਜਮਹੂਰੀ ਅਧਿਕਾਰ ਸਭਾ ਦੇ ਯਸਪਾਲ, ਕਾਮਰੇਡ ਬਲਵੰਤ ਮੱਖੂ ਟੀ.ਐਸ.ਯੂ., ਨਰਭਿੰਦਰ ਸਿੰਘ ਪੱਧਰੀ, ਜਸਦੇਵ ਲਲਤੋਂ, ਮਾ. ਤਸਵੀਰ ਸਿੰਘ, ਮਾ. ਦਲਬੀਰ ਸਿੰਘ ਡੀ.ਟੀ.ਐਫ., ਸੁਖਵਿੰਦਰ ਚੋਹਲਾ ਸੰਪਾਦਕ ਐਨ.ਆਰ.ਆਈ. ਸਰੋਕਾਰ, ਸਤਨਾਮ ਸਿੰਘ ਮੈਂਬਰ ਬਲਾਕ ਸੰਮਤੀ ਤੇ ਕੁਲਵੰਤ ਸਿੰਘ ਚੇਅਰਮੈਨ ਆਦਿ ਸਨ । ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਨੇ ਮਾ. ਗੁਰਨਾਮ ਸਿੰਘ ਧੁੰਨ ਅਤੇ ਮਾ. ਦਲਬੀਰ ਸਿੰਘ ਚੰਬਾ ਨੂੰ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਵੱਲੋਂ ਮਰਨ ਉਪਰੰਤ ਸਰੀਰ ਦਾਨ ਕਰਨ ਸਬੰਧੀ ਪਛਾਣ ਪੱਤਰ ਦਿੱਤੇ ।

# ਧਾਰਮਿਕ ਸਥਾਨਾਂ 'ਤੇ ਮੌਤਾਂ ਕਿਉਂ?



ਗੁਰਚਰਨ ਨੂਰਪੁਰ

ਧਾਰਮਿਕ ਸਥਾਨਾਂ ਤੇ ਹੁੰਦੀਆਂ ਮੌਤਾਂ ਨੂੰ ਹੁਣ ਬਿਜਲਈ ਮੀਡੀਆ ਵੱਲੋਂ ਜਿਆਦਾ ਨਹੀਂ ਗੌਲਿਆ ਜਾਂਦਾ। ਜਿਵੇਂ ਇਹ ਵਰਤਾਰਾ ਤਾਂ ਆਮ ਹੀ ਹੋ ਗਿਆ ਹੋਵੇ।

ਜਦੋਂ ਅਸੀਂ ਕਿਸੇ ਦੀ ਮੌਤ ਹੋਈ ਸੁਣਦੇ ਹਾਂ ਤਾਂ 'ਭੌਮੰਡਲਾ' ਅਤੇ 'ਲਿਖੀ ਹੀ ਇੰਨੀ ਸੀ' ਦਾ ਖਿਆਲ ਫੌਰਨ ਆ ਜਾਂਦਾ ਹੈ। 'ਭੌਮੰਡਲਾ' ਦਾ ਅਰਥ ਹੈ ਅਜਿਹੀ ਨਿਸ਼ਚਿਤ ਥਾਂ ਜਿੱਥੇ ਕਿਸੇ ਦੀ ਮੌਤ ਹੁੰਦੀ ਹੈ ਤੇ ਲਿਖੀ ਦਾ ਅਰਥ ਇਹ ਕਿ ਜਿੰਨੀ ਉਮਰ ਰੱਬ ਨੇ ਲਿਖ ਕੇ ਸਾਨੂੰ ਧਰਤੀ ਤੇ ਭੇਜਿਆ ਹੈ। ਇਸ ਦਾ ਸਿੱਧਾ ਅਤੇ ਸਾਫ ਅਰਥ ਹੈ ਕਿ ਸਾਡੀ ਜ਼ਿੰਦਗੀ ਦਾ ਚੰਗਾ ਮਾੜਾ ਜੋ ਅਸੀਂ ਆਪਣੀ ਉਮਰ ਦੌਰਾਨ ਭੋਗਦੇ ਹਾਂ, ਮਾਣਦੇ ਹਾਂ, ਉਪਰੋਂ ਭਗਵਾਨ ਲਿਖ ਕੇ ਭੇਜਦਾ ਹੈ। ਪੁਰਾਣੇ ਲੋਕ ਮੌਤ ਦੇ ਨਿਸ਼ਚਿਤ ਹੋਣ ਸੰਬੰਧੀ ਇਹ ਵੀ ਕਹਿੰਦੇ ਸਨ ਕਿ 'ਨਾ ਰਤੀ ਘਟੇ ਨਾ ਵਧੇ।' ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਲਿਖੀ ਨੇ ਟਲਣਾ ਹੀ ਨਹੀਂ, ਹਰ ਹਾਲਤ ਵਿੱਚ ਵਾਪਰਨਾ ਹੀ ਹੈ। ਹੋਣਾ ਉਹ ਹੈ ਜੋ ਧੁਰੋਂ ਲਿਖਿਆ ਹੋਇਆ ਹੈ ਤਾਂ ਫਿਰ ਤੀਰਥ ਯਾਤਰਾਵਾਂ ਅਤੇ ਰੱਬ ਦੀ ਭਜਨ ਬੰਦਗੀ ਦਾ ਕੀ ਅਰਥ? ਇਸ ਦੇ ਜਵਾਬ ਵਿੱਚ ਬਹੁਗਿਣਤੀ ਲੋਕ ਅਕਸਰ ਇਹ ਕਹਿੰਦੇ ਹਨ ਕਿ ਕਈ ਵਾਰ ਭਗਵਾਨ ਸੂਲੀ ਤੋਂ ਸੂਲ ਬਣਾ ਦਿੰਦਾ ਹੈ। ਕਿਹਾ ਜਾਂਦਾ ਹੈ ਕਿ ਉਹ ਜੀਵਾਂ ਦਾ ਰੱਖਿਅਕ ਹੈ, ਪਾਲਣਹਾਰ ਹੈ, ਪੱਥਰਾਂ ਵਿੱਚ ਜੀਵਾਂ ਨੂੰ ਰਿਜਕ ਪਹੁੰਚਾਉਂਦਾ ਹੈ। ਜੇਕਰ ਭਗਵਾਨ ਸਾਡੀ ਰੱਖਿਆ ਕਰਦਾ ਹੈ ਤਾਂ ਉਹਦੇ ਘਰ ਗਏ ਬੰਦੇ ਦੀ ਜੀਵਨ ਲੀਲਾ ਹੀ ਸਮਾਪਤ ਹੋ ਜਾਵੇ ਤਾਂ ਇਸ ਨੂੰ ਕੀ ਕਹਾਂਗੇ?

ਸਾਡੇ ਲੋਕ ਹਰ ਸਾਲ ਲੱਖਾਂ ਦੀ ਗਿਣਤੀ ਵਿੱਚ ਆਪਣੇ ਆਪ ਅਤੇ ਘਰਬਾਰ ਦੀ ਸਲਾਮਤੀ ਲਈ, ਕਾਰੋਬਾਰ ਦੇ ਵਾਧੇ ਲਈ, ਮਾਲ ਡੰਗਰ ਦੀ ਸੁੱਖ ਸ਼ਾਂਤੀ ਲਈ ਤੀਰਥ ਸਥਾਨਾਂ ਤੇ ਹਜ਼ਾਰਾਂ ਮੀਲਾਂ ਪੈਂਡਾ ਮਾਰ ਕੇ ਯਾਤਰਾ ਕਰਦੇ ਹਨ। ਲੋਕ ਸੁੱਖਾਂ ਸੁੱਖਦੇ, ਚੜ੍ਹਾਵੇ ਚੜ੍ਹਾਉਂਦੇ, ਮੁਰਾਦਾਂ ਮੰਗਦੇ ਹਨ। ਪਰ ਕਿੰਨੇ ਦੁੱਖ ਦੀ ਗੱਲ ਹੈ 'ਰੱਬ' ਦੇ ਆਪਣੇ ਘਰਾਂ ਵਿੱਚ ਹੀ ਅਕਸਰ ਵੱਡੇ ਵੱਡੇ ਦੁਖਾਂਤ ਵਾਪਰਦੇ ਹਨ ਜਿਹਨਾਂ ਵਿੱਚ ਸੈਂਕੜਿਆਂ ਦੀ ਗਿਣਤੀ ਵਿੱਚ ਲੋਕ ਇੱਕੋ ਸਮੇਂ ਮੌਤ ਦੀ ਗੋਦ ਵਿੱਚ ਜਾ ਪੈਂਦੇ ਹਨ। ਲੋਕਾਂ ਦੇ ਮਾਸੂਮ ਬੱਚੇ ਭੀੜ ਦੇ ਪੈਰਾਂ ਨਾਲ ਦਰੜੇ ਜਾਂਦੇ ਹਨ। ਬਜੁਰਗਾਂ ਦੇ ਸਹਾਰੇ ਮੁੱਕ ਜਾਂਦੇ ਹਨ। ਅਨੇਕਾਂ ਮਾਸੂਮ ਬੱਚਿਆਂ ਦੀਆਂ ਮਾਵਾਂ ਉਹਨਾਂ ਨੂੰ ਯਤੀਮ ਕਰ ਜਾਂਦੀਆਂ ਹਨ ਤਾਂ ਮਨ ਵਿੱਚ ਇਹ ਖਿਆਲ ਪੈਦਾ ਹੁੰਦਾ ਹੈ ਕਿ ਜਿਸ ਭਗਵਾਨ ਦੇ ਦਰ ਤੇ ਜਾ ਕੇ ਕੁੱਝ ਮੰਗਦੇ ਹਾਂ, ਉਥੇ ਗਏ ਮਨੁੱਖ ਦੀ ਜੇਕਰ ਮੌਤ ਹੀ ਹੋ ਜਾਵੇ ਤਾਂ ਉਸ ਭਗਵਾਨ ਦਾ ਅਸਤਿਤਵ (ਹੋਂਦ) ਕੀ ਹੋਇਆ ਭਲਾ?

ਕੁੱਝ ਸਾਲ ਪਹਿਲਾਂ ਸਾਊਦੀ ਅਰਬ ਵਿੱਚ ਹੱਜ ਦੌਰਾਨ ਤੰਬੂਆਂ ਨੂੰ ਲੱਗੀ ਅੱਗ ਕਾਰਨ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਮਾਰੇ ਗਏ। ਇਸ ਤਰ੍ਹਾਂ ਇੱਕ ਵਾਰ ਹਿਮਾਚਲ ਪ੍ਰਦੇਸ਼ ਦੇ ਊਨਾ ਜਿਲੇ ਵਿੱਚ ਡੇਹਰਾ ਸਾਹਿਬ ਵਿਖੇ ਧੌਲੀ ਧਾਰ ਹੇਠ ਇਸ਼ਨਾਨ ਕਰਨ ਤੋਂ ਮੱਚੀ ਭਗਦੜ ਨਾਲ ਲਗਭਗ 250 ਲੋਕ ਮਰ ਗਏ ਸਨ। ਅਮਰਨਾਥ ਯਾਤਰਾ ਅਤੇ ਹੇਮਕੁੰਟ ਸਾਹਿਬ ਦੀਆਂ ਯਾਤਰਾਵਾਂ ਦੌਰਾਨ ਵੀ ਬਰਫ ਦੀ ਲਪੇਟ ਵਿੱਚ ਆ ਕੇ ਅਨੇਕਾਂ ਲੋਕ ਆਪਣੀ ਜਾਨ ਤੋਂ ਹੱਥ ਧੋ ਚੁੱਕੇ ਹਨ। ਪਿਛਲੇ ਕੁਝ ਕੁ ਸਾਲਾਂ ਵਿੱਚ ਸਾਡੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਦੇ ਕੁੱਝ ਕੁ ਵੇਰਵੇ ਜੇਕਰ ਵੇਖੀਏ ਤਾਂ ਪਤਾ ਚੱਲਦਾ ਹੈ ਕਿ ਹਰ ਸਾਲ ਅਨੇਕਾਂ ਲੋਕਾਂ ਦੀ ਮੌਤ ਧਾਰਮਿਕ ਸਥਾਨਾਂ ਤੇ ਹੁੰਦੀ ਹੈ।

4 ਮਾਰਚ 2010 ਨੂੰ ਉਤਰਪ੍ਰਦੇਸ਼ ਦੇ ਪ੍ਰਤਾਪਗੜ੍ਹ ਦੇ ਕੁੰਡਾ ਇਲਾਕੇ ਵਿੱਚ ਆਪਣੇ ਇੱਕ ਮੰਦਿਰ ਵਿੱਚ ਕ੍ਰਿਪਾਲੂ ਮਹਾਰਾਜ ਜਦੋਂ ਲੋਕਾਂ ਨੂੰ ਤੋਹਫੇ ਵੰਡ ਰਹੇ ਸਨ ਤਾਂ ਮੱਚੀ ਭਗਦੜ ਵਿੱਚ 70 ਲੋਕ ਮਰ ਗਏ ਅਤੇ 200 ਤੋਂ ਵਧੇਰੇ ਜ਼ਖ਼ਮੀ ਹੋ ਗਏ।

ਜਨਵਰੀ 2005 ਵਿੱਚ ਮਹਾਰਾਸ਼ਟਰ ਦੇ ਇੱਕ ਮੰਦਰ ਵਿੱਚ ਭਗਦੜ ਦੌਰਾਨ 300 ਲੋਕਾਂ ਦੀ ਮੌਤ ਹੋਈ।

ਅਗਸਤ 2007 ਵਿੱਚ ਕੁੰਭ ਮੇਲੇ ਦੌਰਾਨ ਨਾਸਕ ਵਿੱਚ 40 ਲੋਕ ਮਰੇ।

ਅਕਤੂਬਰ 2007 ਵਿੱਚ ਬਾਵਾਗੜ੍ਹ ਮੰਦਰ ਗੁਜਰਾਤ ਵਿੱਚ 11 ਲੋਕਾਂ ਦੀ ਮੌਤ।

ਜਨਵਰੀ 2008 ਵਿੱਚ ਬਿਲਾਸਪੁਰ ਹਿਮਾਚਲ ਪ੍ਰਦੇਸ਼ ਵਿੱਚ ਨੈਣਾ ਦੇਵੀ ਮੰਦਿਰ ਵਿੱਚ 145 ਲੋਕ ਮਰੇ, 50 ਜ਼ਖ਼ਮੀ ਹੋ ਗਏ। ਮਰਨ ਵਾਲਿਆਂ ਵਿੱਚ 30 ਮਾਸੂਮ ਬੱਚੇ ਸਨ।

ਜਨਵਰੀ 2008 ਵਿੱਚ ਦੁਰਗਾ ਮਲੇਸ਼ਵਰ ਮੰਦਰ ਆਂਧਰਾ ਪ੍ਰਦੇਸ਼ ਵਿੱਚ 5 ਲੋਕਾਂ ਦੀ ਮੌਤ।

27 ਮਾਰਚ 2008 ਮੱਧ ਪ੍ਰਦੇਸ਼ ਦੇ ਕਰੀਲਾ ਪਿੰਡ ਦੇ ਇੱਕ

ਅਸਥਾਨ ਤੇ 8 ਲੋਕ ਮਰੇ।

ਜੁਲਾਈ 2008 ਵਿੱਚ ਜਗਨਨਾਥ ਯਾਤਰਾ ਦੌਰਾਨ 6 ਯਾਤਰੀਆਂ ਦੀ ਮੌਤ।

30 ਦਸੰਬਰ 2008 ਵਿੱਚ ਜੋਧਪੁਰ ਦੇ ਚਮੁੰਡਾ ਦੇਵੀ ਮੰਦਿਰ ਵਿੱਚ 150 ਲੋਕਾਂ ਅਤੇ ਇੱਥੇ ਹੀ ਮਾਰਚ 2010 ਵਿੱਚ 65 ਲੋਕਾਂ ਦੀ ਮੌਤ ਹੋਈ।

14 ਜਨਵਰੀ 2010 ਵਿੱਚ ਕੇਰਲਾ ਦੇ ਪ੍ਰਸਿੱਧ ਸਬਰੀਮਾਲਾ ਮੰਦਰ ਵਿੱਚ ਭਗਦੜ ਕਾਰਨ 104 ਲੋਕਾਂ ਦੀ ਮੌਤ ਹੋਈ।

7 ਮਈ 2012 ਨੂੰ ਨਾਨਕਸਰ ਪੁੰਨਿਆਂ ਤੋਂ ਮੁੜਦਿਆਂ ਦੌਲਤਪੁਰ (ਮੋਗਾ) ਦੇ 18 ਲੋਕਾਂ ਦੀ ਮੌਤ। ਮ੍ਰਿਤਕਾਂ ਵਿੱਚ ਪੰਜ ਮਾਸੂਮ ਬੱਚੇ ਸਨ।

15 ਜੁਲਾਈ 2012 ਨੂੰ ਅਮਰਨਾਥ ਯਾਤਰਾ ਤੇ ਜਾ ਰਹੀ ਬੱਸ ਦੇ ਡਿਗਡੋਲ ਇਲਾਕੇ ਵਿੱਚ ਖੱਡ ਵਿੱਚ ਡਿੱਗਣ ਨਾਲ 16 ਸ਼ਰਧਾਲੂਆਂ ਦੀ ਮੌਤ 19 ਜਖ਼ਮੀ। ਇਸੇ ਸਾਲ ਦੀ ਯਾਤਰਾ ਦੌਰਾਨ ਹੀ ਵੱਖ ਵੱਖ ਦਿਨਾਂ ਤੇ ਹਾਰਟ ਅਟੈਕ ਅਤੇ ਹੋਰ ਬਿਮਾਰੀਆਂ ਨਾਲ 74 ਤੋਂ ਵੱਧ ਸ਼ਰਧਾਲੂਆਂ ਦੀ ਮੌਤ ਹੋਈ।

15 ਜੁਲਾਈ 2012 ਨੂੰ ਹੀ ਉੱਤਰ ਪ੍ਰਦੇਸ਼ ਤੋਂ ਬੋਲਬੰਮ ਤਿਓਹਾਰ ਮਨਾਉਣ ਤ੍ਰਿਵੈਣੀਘਾਟ (ਨੇਪਾਲ) ਜਾ ਰਹੇ 39 ਵਿਅਕਤੀਆਂ, ਜਿਹਨਾਂ ਵਿੱਚ ਔਰਤਾਂ ਅਤੇ ਕਈ ਬੱਚੇ ਵੀ ਸ਼ਾਮਿਲ ਸਨ, ਦੀ ਬੱਸ ਖੱਡ ਵਿੱਚ ਡਿੱਗਣ ਨਾਲ ਮੌਤ।

ਹਰ ਰੋਜ ਸਾਡੇ ਦੇਸ਼ ਵਿੱਚ ਅਨੇਕਾਂ ਥਾਈਂ ਕਈ ਧਾਰਮਿਕ ਸਥਾਨਾਂ ਤੇ ਵੱਡੇ-ਛੋਟੇ ਸਮਾਗਮ ਅਕਸਰ ਹੁੰਦੇ ਰਹਿੰਦੇ ਹਨ। ਟਰੱਕਾਂ-ਟਰਾਲੀਆਂ ਤੇ ਦੋ-ਦੋ ਛੱਤਾਂ ਬਣਾ ਕੇ ਰੱਬ ਦੀ ਤਲਾਸ਼ ਵਿੱਚ ਨਿਕਲੇ ਲੋਕ ਹਰ ਰੋਜ ਸੜਕ ਹਾਦਸਿਆਂ ਦਾ ਸ਼ਿਕਾਰ ਹੁੰਦੇ ਹਨ। ਹਰ ਰੋਜ ਮੰਦਰਾਂ, ਡੇਰਿਆਂ, ਗੁਰਦਵਾਰਿਆਂ ਦੇ ਦਰਸ਼ਨਾਂ ਲਈ ਜਾਂਦੀਆਂ ਭੀੜਾਂ ਨਾਲ ਵਾਪਰੇ ਹਾਦਸੇ ਦੀ ਖਬਰ ਅਖਬਾਰਾਂ ਵਿੱਚ ਆਈ ਰਹਿੰਦੀ ਹੈ। ਹਜ਼ਾਰਾਂ ਲੋਕ ਧਾਰਮਿਕ ਸਥਾਨਾਂ ਤੇ ਜਾ ਕੇ ਆਪਣੇ ਘਰਾਂ ਦੀਆਂ ਗਰੀਬੀਆਂ, ਦੁਸ਼ਵਾਰੀਆਂ ਤੋਂ ਨਿਜਾਤ ਮੰਗਦੇ ਹਨ। ਅਗਿਆਨਤਾ ਦੇ ਆਲਮ ਵਿੱਚ ਵਿਚਰਦੇ ਲੋਕ ਤੀਰਥ ਯਾਤਰਾਵਾਂ ਕਰਕੇ, ਆਪਣੇ ਭਵਿੱਖ ਨੂੰ ਰੌਸ਼ਨ ਕਰਨ ਦਾ ਭਰਮ ਪਾਲਦੇ, ਖੱਜਲ ਖੁਆਰ ਹੁੰਦੇ ਇਹਨਾਂ ਸਥਾਨਾਂ ਦੀਆਂ ਯਾਤਰਾਵਾਂ ਜਾਰੀ ਰੱਖਦੇ ਹਨ।

ਵੱਖ-ਵੱਖ ਸਮੇਂ ਤੇ ਹੋਏ ਕਈ ਮਹਾਨ ਲੋਕਾਂ ਨੇ ਸਮਾਜ ਦਾ ਮਾਰਗ ਦਰਸ਼ਨ ਕੀਤਾ ਕਿ ਤੀਰਥ ਯਾਤਰਾਵਾਂ ਨਾਲ ਸਾਡੀ ਜ਼ਿੰਦਗੀ ਵਿੱਚ ਕਿਸੇ ਤਰ੍ਹਾਂ ਦੀ ਕੋਈ ਕਰਾਮਾਤ ਨਹੀਂ ਵਾਪਰ ਸਕਦੀ। ਫਿਰ ਵੀ ਛੋਟੇ-ਵੱਡੇ ਕਿਸੇ ਧਾਰਮਿਕ ਸਥਾਨ ਤੇ ਚਲੇ ਜਾਓ, ਉੱਥੇ ਜਾ ਕੇ ਲਗਦਾ ਹੈ ਕਿ ਸਾਰੀ ਦੁਨੀਆਂ ਦਾ ਰੁਖ ਜਿਵੇਂ ਇਸ ਪਾਸੇ ਹੀ ਹੋ ਗਿਆ ਹੈ। ਤਿਲ ਸੁੱਟਿਆ, ਭੁੰਜੇ ਨਹੀਂ ਡਿਗਦਾ। ਕਿਸੇ ਵੀ ਸੜਕ ਤੇ ਨਿਕਲ ਕੇ ਵੇਖ ਲਓ ਕਿਸੇ ਨਾ ਕਿਸੇ ਪਾਸਿਓਂ ਲੋਕਾਂ ਦੀਆਂ ਭੀੜਾਂ ਦੇ ਵਾਹਨ ਆ ਰਹੇ ਹੁੰਦੇ ਹਨ।

ਵਿਗਿਆਨ ਨੇ ਸਾਨੂੰ ਦੱਸਿਆ ਹੈ ਕਿ ਬੰਦੇ ਦੀ ਹੀ ਨਹੀਂ, ਕਿਸੇ ਵੀ ਜੀਵ ਦੀ ਜਦੋਂ ਮੌਤ ਹੁੰਦੀ ਹੈ ਤਾਂ ਉਹਦੇ ਲਈ ਕੁਝ ਕਾਰਨ ਜਿੰਮੇਵਾਰ ਹੁੰਦੇ ਹਨ। ਇਹਦੇ ਵਿੱਚ ਧੁਰੋਂ ਲਿਖੀ ਲਿਖਤ ਦਾ ਕੋਈ ਰੋਲ ਨਹੀਂ ਹੁੰਦਾ, ਕੋਈ ਲਿਖਤ ਧੁਰੋਂ ਲਿਖੀ ਹੀ ਨਹੀਂ ਜਾਂਦੀ ਅਤੇ ਨਾ ਕਿਸੇ ਲਿਖਣ ਵਾਲੇ ਦੀ ਕੋਈ ਹੋਂਦ ਹੈ। ਦੁਨੀਆਂ ਦੇ ਵੱਖ-ਵੱਖ ਖਿੱਤਿਆਂ ਵਿੱਚ ਲੋਕਾਂ ਦੀ ਔਸਤ ਉਮਰ ਵੱਖ-ਵੱਖ ਹੈ। ਸਾਡੇ ਦੇਸ਼ ਵਿੱਚ ਮਨੁੱਖ ਦੀ ਔਸਤ ਉਮਰ 75 ਸਾਲ ਹੈ ਜਦ ਕਿ ਦੁਨੀਆਂ ਦੇ ਕਈ ਦੇਸ਼ਾਂ ਵਿੱਚ ਮਨੁੱਖ ਦੀ ਔਸਤ ਉਮਰ 90 ਸਾਲ ਹੈ। ਦੁਨੀਆਂ ਦੇ ਕੁਝ ਅਜਿਹੇ ਖਿੱਤੇ ਵੀ ਹਨ ਜਿੱਥੇ ਲੋਕ ਸੌ ਸਾਲਾਂ ਤੋਂ ਵੀ ਵੱਧ ਔਸਤ ਉਮਰ ਭੋਗਦੇ ਹਨ। ਵੱਡੀ ਗਿਣਤੀ ਵਿੱਚ ਧਾਰਮਿਕ ਸਥਾਨਾਂ ਤੇ ਇਸ ਤਰ੍ਹਾਂ ਲੋਕਾਂ ਦੀਆਂ ਮੌਤਾਂ ਇਹ ਦਰਸਾਉਂਦੀਆਂ ਹਨ ਕਿ ਸਾਡੇ ਦੇਸ਼ ਦੀ ਬਹੁਗਿਣਤੀ ਅਜੇ ਵੀ ਅਗਿਆਨਤਾ ਦੇ ਹਨੇਰੇ ਵਿੱਚ ਭਟਕ ਰਹੀ ਹੈ। ਸੋ ਸਾਨੂੰ ਵਿਗਿਆਨ ਦੇ ਚਾਨਣ ਦੀ ਲੋੜ ਹੈ।

ਜੀਰਾ 98550-51099

# ਫ਼ਾਸਟ ਫੂਡ : ਮਨੁੱਖ ਜਾਤੀ ਲਈ ਇੱਕ ਚੁਣੌਤੀ

ਸੁਖਮੰਦਰ ਸਿੰਘ ਤੂਰ

ਅੱਜ ਸਾਡੇ ਖਾਣ ਪੀਣ ਵਿੱਚ ਫ਼ਾਸਟ ਫੂਡ ਨੇ ਬਹੁਤ ਵੱਡੀ ਜਗ੍ਹਾ ਬਣਾ ਲਈ ਹੈ। ਇਸ ਨੂੰ ਜੰਕ ਫੂਡ ਜਾਂ ਰੱਦੀ ਫੂਡ ਵੀ ਆਖਿਆ ਜਾ ਸਕਦਾ ਹੈ। ਰੱਦੀ ਫੂਡ ਜਾਂ ਜੰਕ ਫੂਡ ਇਸ ਨੂੰ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸ ਵਿੱਚ ਕੋਈ ਵੀ ਵਿਟਾਮਿਨ ਅਤੇ ਪੌਸ਼ਟਿਕ ਤੱਤ ਬਚਿਆ ਨਹੀਂ ਰਹਿ ਸਕਦਾ।

ਫ਼ਾਸਟ ਫੂਡ ਤੋਂ ਭਾਵ ਹੈ, ਉਹ ਭੋਜਨ ਜੋ ਜਲਦੀ-ਜਲਦੀ ਪਕਾਇਆ, ਪਰੋਸਿਆ ਅਤੇ ਖਾ ਲਿਆ। ਇਸ ਲਈ ਅੱਜ ਵੀ ਦੁਨੀਆਂ ਵਿੱਚ ਇਹ ਸਭ ਤੋਂ ਹਰਮਨ ਪਿਆਰਾ ਖਾਣਾ ਹੈ। ਖਾਸ ਕਰਕੇ ਉਨ੍ਹਾਂ ਵੱਡੇ ਸ਼ਹਿਰਾਂ ਵਿੱਚ ਜਿੱਥੇ ਲੋਕਾਂ ਕੋਲ ਸਮੇਂ ਦੀ ਘਾਟ ਹੈ।

ਭਾਵੇਂ ਫ਼ਾਸਟ ਫੂਡ ਚੰਗੇ ਤਰੀਕੇ ਅਤੇ ਮਾਹੌਲ ਵਿੱਚ ਤਿਆਰ ਕੀਤਾ ਜਾਂਦਾ ਹੈ, ਪਰ ਫਿਰ ਵੀ ਇਹ ਪੂਰੇ ਭੋਜਨ ਦਾ ਸਥਾਨ ਨਹੀਂ ਲੈ ਸਕਦਾ। ਉਂਝ ਬਹੁਤੇ ਲੋਕ ਇਨ੍ਹਾਂ ਚਟਪਟੀਆਂ ਚੀਜਾਂ ਨੂੰ ਪੂਰੇ ਭੋਜਨ ਦੀ ਤਰ੍ਹਾਂ ਖਾਂਦੇ ਹਨ ਅਤੇ ਜਦੋਂ ਘਰ ਵਿੱਚ ਖਾਣਾ ਖਾਣ ਦਾ ਸਮਾਂ ਆਉਂਦਾ ਹੈ ਤਾਂ ਉਸ ਨੂੰ ਪੇਟ ਵਿੱਚ ਪਾਉਂਣ ਲਈ ਲੋੜੀਂਦੀ ਥਾਂ ਨਹੀਂ ਰਹਿੰਦੀ। ਇਸ ਤਰ੍ਹਾਂ ਉਹ ਘਰ ਵਿੱਚ ਬਣੀ ਸਾਫ਼-ਸੁਥਰੀ ਅਤੇ ਸੰਤੁਲਿਤ ਖੁਰਾਕ ਤੋਂ ਇਕ ਤਰ੍ਹਾਂ ਨਾਲ ਵਾਂਝੇ ਰਹਿ ਜਾਂਦੇ ਹਨ।

ਘਰ ਵਿੱਚ ਬਣੇ ਪਕੌੜੇ ਜਾਂ ਹੋਰ ਖਾਸ ਪਦਾਰਥ ਅੱਜ ਉਨ੍ਹੇਂ ਮਹੱਤਵਪੂਰਨ ਨਹੀਂ ਰਹੇ, ਜਿੰਨ੍ਹਾਂ ਕਿ ਕਿਸੇ ਕਾਰਨਰ ਜਾਂ ਸਟਾਲ ਆਦਿ ਤੇ ਜਾ ਕੇ ਫ਼ਾਸਟ ਫੂਡ ਖਾਣਾ। ਅੱਜ ਕੱਲ੍ਹ ਲੋਕੀ ਆਪਣੀ ਸਿਹਤ ਵੱਲ ਪੂਰਾ ਧਿਆਨ ਨਾ ਦੇ ਕੇ ਸੁਆਦ ਨੂੰ ਤਵੱਜੋਂ ਦਿੰਦੇ ਹਨ। ਹਾਲਾਂਕਿ ਇਸ ਤਰ੍ਹਾਂ ਦਾ ਖਾਣਾ ਬਣਾਉਣ ਤੇ ਵੇਚਣ ਵਾਲੀਆਂ ਕੰਪਨੀਆਂ ਆਪਣੇ ਵਿਗਿਆਪਨਾਂ ਆਦਿ ਵਿੱਚ ਵਾਰ-ਵਾਰ ਇਹ ਦਾਅਵਾ ਕਰਦੀਆਂ ਹਨ ਕਿ ਉਨ੍ਹਾਂ ਦੀ ਸਮੱਗਰੀ ਖਾਸ ਪੌਸ਼ਿਕ ਤੱਤਾਂ ਨਾਲ ਭਰਪੂਰ ਅਤੇ ਰਸਾਇਣਾਂ ਤੋਂ ਮੁਕਤ ਹੈ। ਇਹ ਸਾਰੇ ਦਾਅਵੇ ਝੂਠੇ ਹਨ ਕਿਉਂਕਿ ਫਾਸਟ ਫੂਡ ਅਤੇ ਡਿੱਬਾ ਬੰਦ ਫੂਡ ਦੇ ਚੰਗੇ ਨਤੀਜੇ ਪ੍ਰਾਪਤ ਨਹੀਂ ਹੋ ਰਹੇ ਹਨ। ਕਾਰਖਾਨਿਆਂ ਆਦਿ ਵਿੱਚ ਵੱਡੇ ਪੱਧਰ ਤੇ ਫ਼ਾਸਟ ਫੂਡ ਦਾ ਉਤਪਾਦਨ ਹੋਣ, ਇਸ ਨੂੰ ਦੇਰ ਤੱਕ ਤਾਜਾ ਰੱਖਣ, ਆਕਰਸ਼ਿਕ ਤੇ ਸੁਆਦੀ ਬਣਾਉਣ ਲਈ ਇਸ ਵਿੱਚ ਕੁੱਝ ਰਸਾਇਣ ਵੀ ਮਿਲਾਏ ਜਾਂਦੇ ਹਨ। ਇਸ ਤਰ੍ਹਾਂ ਇਸ ਭੋਜਨ ਵਿੱਚ ਪੌਸ਼ਿਕ ਤੱਤਾਂ ਦੀ ਕਮੀ ਤਾਂ ਆਉਂਦੀ ਹੀ ਹੈ, ਨਾਲ ਹੀ ਸਰੀਰ ਵਿੱਚ ਕਈ ਰੋਗਾਂ ਦੀਆਂ ਸੰਭਾਵਨਾਵਾਂ ਵੀ ਵਧ ਜਾਂਦੀਆਂ ਹਨ। ਭਾਰਤੀ ਖੁਰਾਕ ਨਿਗਮ ਦੇ ਇਕ ਤਾਜਾ ਅਧਿਐਨ ਤੋਂ ਪਤਾ ਲੱਗਿਆ ਹੈ ਕਿ ਭਾਰਤੀ ਸਮਾਜ ਦੇ ਅਮੀਰ ਲੋਕ ਜਿਹੜੇ ਫ਼ਾਸਟ ਫੂਡ ਦੇ ਗ੍ਰਾਹਕ ਹਨ, ਉਨ੍ਹਾਂ ਨੂੰ ਕਬਜ਼, ਆਂਦਰਾਂ ਦੇ ਜਖ਼ਮ, ਜਿਗਰ ਦਾ ਕੈਂਸਰ, ਅੱਖਾਂ ਦੇ ਰੋਗ, ਦਿਲ ਦੇ ਰੋਗ ਆਦਿ ਤਕਲੀਫ਼ਾਂ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ।

ਇਸ ਤਰ੍ਹਾਂ ਦੇ ਭੋਜਨ ਨੂੰ ਖਾਣ ਵਾਲੇ ਇਹ ਨਹੀਂ ਜਾਣਦੇ ਕਿ ਸਿਰਫ਼ ਇਕ ਵਾਰੀ ਦੇ ਭੋਜਨ ਵਿੱਚ ਹੀ ਇਕ ਦਰਜਨ ਅਜਿਹੇ ਰਸਾਇਣ ਆ ਜਾਂਦੇ ਹਨ, ਜਿਹੜੇ ਕਿ ਸਿਹਤ ਪੱਖੋਂ ਕਿਸੇ ਤਰ੍ਹਾਂ ਵੀ ਸੁਰੱਖਿਅਤ ਨਹੀਂ ਹਨ। ਇਸੇ ਗੱਲ ਦਾ ਲਾਭ ਇਹ ਖਾਧ ਪਦਾਰਥ ਤਿਆਰ ਕਰਨ ਵਾਲੀਆਂ ਕੰਪਨੀਆਂ ਲੈ ਰਹੀਆਂ ਹਨ। ਸਿਹਤ ਮਾਹਿਰਾਂ ਦਾ ਕਹਿਣਾ ਹੈ ਕਿ ਇਸ ਤਰ੍ਹਾਂ ਦੇ ਭੋਜਨ ਵਿੱਚ ਮਿਲਾਏ ਜਾਣ ਵਾਲੇ ਰਸਾਇਣ ਗੈਰ ਜ਼ਰੂਰੀ ਅਤੇ ਸਿਹਤ ਤੇ ਮਾਰੂ ਅਸਰ ਪਾਉਂਦੇ ਹਨ। ਇੰਨ੍ਹਾਂ ਰਸਾਇਣਾਂ ਵਿੱਚੋਂ ਇਸ ਸਮੇਂ ਸਭ ਤੋਂ ਵੱਧ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ - ਐਨੋ ਸੋਡੀਅਮ ਗਲੂਟਾਮੇਟ ਰਸਾਇਣ। ਇਹ ਚਿੱਟੇ ਰੰਗ ਦਾ ਪਦਾਰਥ ਹੈ, ਜਿਹੜਾ ਪਾਣੀ ਆਦਿ 'ਚ ਘੁਲਣਸ਼ੀਲ ਹੈ। ਇਹ ਰਸਾਇਣ ਕੇਵਲ ਦਿਮਾਗ ਦੇ ਸੈਲਾਂ ਨੂੰ ਹੀ ਖਤਮ ਨਹੀਂ ਕਰਦਾ, ਬਲਕਿ ਕਈ ਤਰ੍ਹਾਂ ਦੇ ਕੈਂਸਰ ਵੀ ਪੈਦਾ ਕਰਦਾ ਹੈ। ਭਾਰਤ ਵਿੱਚ ਖੁੱਲ੍ਹੇ ਆਮ ਪੈਕਟਾਂ ਵਿੱਚ ਵਿਕ ਰਿਹਾ 'ਅਜੀਨੋ ਮੋਟੋ' ਵੀ ਇਕ ਤਰ੍ਹਾਂ ਦਾ ਰਸਾਇਣ ਹੀ ਹੈ, ਭਾਵੇਂ ਇਸ ਨੂੰ ਚਾਈਨਾ ਸਾਲਟ ਕਿਹਾ ਜਾਦਾ ਹੈ, ਇਹ ਬਲੱਡ ਕੈਂਸਰ ਲਈ ਕਾਫੀ ਹੱਦ ਤੱਕ ਜਿੰਮੇਵਾਰ ਹੈ। ਸੈਕਰੀਨ, ਸਾਈਕਲੋਮੇਟ ਅਤੇ ਏਮੋਸਲਫਮ ਆਦਿ ਰਸਾਇਣ ਭੋਜਨ ਦਾ ਖੂਬ ਸੁਆਦ ਵਧਾਉਂਦੇ ਹਨ, ਪਰ ਇਹ ਤਿੰਨੇ ਹੀ ਕੈਂਸਰਕਾਰੀ ਮੰਨੇ ਗਏ ਹਨ।

ਸਭ ਤੋਂ ਵੱਡੀ ਗੱਲ ਇਹ ਹੈ ਕਿ ਫਾਸਟ ਫੂਡ ਅਤੇ ਡਿੱਬਾ ਬੰਦ ਖਾਧ ਪਦਾਰਥ ਤਾਜੇ ਨਹੀਂ ਹੁੰਦੇ। ਇਨ੍ਹਾਂ ਨੂੰ ਘਾਤਕ ਰਸਾਇਣਾਂ ਨਾਲ ਤਾਜਾ ਅਤੇ ਸੁਰੱਖਿਅਤ ਰੱਖਿਆ ਜਾਂਦਾ ਹੈ। ਕੁਦਰਤੀ ਤਾਜੇ ਖਾਧ ਪਦਾਰਥਾਂ ਅਤੇ ਇਸ ਤੋਂ ਬਣੇ ਭੋਜਨ ਦੀ ਗੱਲ ਹੀ ਵੱਖ ਹੈ। ਇਸ ਭੋਜਨ ਵਿੱਚ ਸ਼ਰੀਰ ਲਈ ਜ਼ਰੂਰੀ ਪੌਸ਼ਿਕ ਤੱਤ ਸਹੀ ਮਾਤਰਾ ਵਿੱਚ ਹੁੰਦੇ ਹਨ। ਫਾਈਬਰ ਯਾਨੀ ਰੇਸ਼ਾ ਤਾਂ ਸਿਰਫ਼ ਤਾਜੇ ਫਲਾਂ ਅਤੇ

ਸਬਜ਼ੀਆਂ ਤੋਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਫ਼ਾਸਟ ਫੂਡ ਵਿੱਚ ਸਰੰਖਣ ਅਤੇ ਗੁਣਵੱਤਾ ਦੇ ਨਾਂ ਤੇ ਅਨਾਜ ਵਿੱਚੋਂ ਚੋਕਰ ਤੇ ਰੇਸ਼ਾ ਆਦਿ ਲੋੜੀਂਦੇ ਤੱਤ ਕੱਢ ਕੇ ਇਸ ਵਿੱਚ ਤਰ੍ਹਾਂ ਤਰ੍ਹਾਂ ਦੇ ਰਸਾਇਣ ਮਿਲਾ ਦਿੱਤੇ ਜਾਂਦੇ ਹਨ, ਜਿਸ ਨਾਲ ਇਹ ਭੋਜਨ ਸਿਰਫ ਸੁਆਦ ਤੇ ਪੇਟ ਭਰਨ ਮਾਤਰ ਹੀ ਰਹਿ ਜਾਂਦਾ ਹੈ। ਇਸ ਤੋਂ ਇਲਾਵਾ ਆਟੇ ਦੇ ਮੈਦੇ ਤੋਂ ਬਣੀਆਂ ਪੈਕਟ ਬੰਦ ਵਸਤਾਂ ਦੀ ਲਗਾਤਾਰ ਵਰਤੋਂ ਵੀ ਸਿਹਤ ਨੂੰ ਭਾਰੀ ਹਾਨੀ ਪਹੁੰਚਾਉਂਦੀ ਹੈ। ਬਰੈਂਡ ਬੰਦ ਭੋਜਨ ਕਿਸੇ ਸਮੇਂ ਸ਼ਹਿਰੀ ਲੋਕਾਂ ਵਿੱਚ ਬਰੇਕ ਫਾਸਟ ਦੇ ਰੂਪ ਵਿੱਚ ਪ੍ਰਚਲਤ ਸੀ, ਹੁਣ ਪੇਂਡੂ ਤੇ ਆਮ ਲੋਕ ਵੀ ਇਸ ਦੇ ਪੂਰੀ ਤਰ੍ਹਾਂ ਗੁਲਾਮ ਹੋ ਚੁੱਕੇ ਹਨ। ਇਹ ਬਰੈਂਡ ਬੰਦ ਭੋਜਨ ਪਤਾ ਨਹੀਂ ਕਿੰਨੇ ਪੁਰਾਣੇ ਅਤੇ ਘਟੀਆ ਆਟੇ ਦਾ ਤਿਆਰ ਕੀਤਾ ਜਾਂਦਾ ਹੈ। ਇਸ ਦੇ ਸੇਵਨ ਨਾਲ ਪੇਟ ਦੀਆਂ ਤਕਲੀਫਾਂ ਅਤੇ ਸਾਂਹ ਜਿਹੇ ਰੋਗ ਹੋ ਸਕਦੇ ਹਨ। ਬਿਸਕੁਟ, ਕੇਕ, ਰਸਕ ਆਦਿ ਪਦਾਰਥ ਵੀ ਇਸੇ ਸ਼੍ਰੇਣੀ ਵਿੱਚ ਹੀ ਆਉਂਦੇ ਹਨ।

ਹੁਣ ਬਾਜ਼ਾਰ ਵਿੱਚ ਮਾਸਾਹਾਰੀ ਪਦਾਰਥ ਵੀ ਫਾਸਟ ਫੂਡ ਦੇ ਰੂਪ ਵਿੱਚ ਆ ਰਹੇ ਹਨ। ਇਨ੍ਹਾਂ ਨੂੰ ਸੁਰੱਖਿਅਤ ਰੱਖਣ ਲਈ ਨਾਈਟ੍ਰੇਨਿਸ ਅਤੇ ਨਾਈਟਰੀਟਿਸ ਆਦਿ ਖਤਰਨਾਕ ਰਸਾਇਣ ਪ੍ਰਯੋਗ ਕੀਤੇ ਜਾਂਦੇ ਹਨ। ਜੇਕਰ ਬੱਚਿਆਂ ਨੂੰ ਇਸ ਤਰ੍ਹਾਂ ਦੇ ਰਸਾਇਣ ਯੁਕਤ ਭੋਜਨ ਖਾਣ ਦੀ ਆਦਤ ਪੈ ਜਾਵੇ ਤਾਂ ਇਹ ਉਨ੍ਹਾਂ ਲਈ ਖਤਰੇ ਤੋਂ ਖਾਲੀ ਨਹੀਂ ਹੈ। ਇਹ ਬੱਚੇ ਦੇ ਵਾਧੇ ਅਤੇ ਮਾਨਸਿਕ ਵਿਕਾਸ ਵਿੱਚ ਰੁਕਾਵਟ ਪੈਦਾ ਕਰਦਾ ਹੈ। ਸਿਹਤ ਵਿਗਿਆਨੀ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਇਸ ਤਰ੍ਹਾਂ ਦਾ ਭੋਜਨ ਲੈਣ ਵਾਲੇ ਬੱਚਿਆਂ ਨੂੰ ਕੈਂਸਰ ਵਰਗੇ ਜਾਨਲੇਵਾ ਰੋਗਾਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ, ਜੋ ਅਕਸਰ ਵੱਡੀ ਉਮਰ ਦੇ ਲੋਕਾਂ ਨੂੰ ਹੁੰਦੇ ਹਨ।

ਇਸੇ ਤਰ੍ਹਾਂ ਤੇਲ ਯੁਕਤ ਖਾਧ ਪਦਾਰਥ ਨੂੰ ਵੀ ਲੰਬੇ ਸਮੇਂ ਤੱਕ ਸੁਰੱਖਿਅਤ ਰੱਖਣ ਲਈ ਐਂਟੀ ਆਕਸਾਈਡ ਪਦਾਰਥ ਵਰਤੇ ਜਾਂਦੇ ਹਨ। ਦੁੱਧ, ਮੱਖਣ, ਪਨੀਰ, ਘਿਓ ਅਤੇ ਦੁੱਧ ਤੋਂ ਬਣੇ ਹੋਰ ਪਦਾਰਥਾਂ ਵਿੱਚ ਵੂਟੀਲੇਟਿਡ, ਹਾਈਡ੍ਰੋਕਸੀ ਟਾਲਊਨ ਅਤੇ ਰਿਫਾਇੰਡ ਤੇਲ ਆਦਿ ਰਸਾਇਣ ਇਸਤੇਮਾਲ ਕੀਤੇ ਜਾਦੇ ਹਨ। ਇਹ ਰਸਾਇਦ ਦਿਲ, ਦਿਮਾਗ, ਗੁਰਦਿਆਂ ਆਦਿ ਨੂੰ ਭਾਰੀ ਨੁਕਸਾਨ ਪਹੁੰਚਾਉਂਦੇ ਹਨ ਅਤੇ ਮੋਟਾਪੇ ਦਾ ਕਾਰਨ ਬਣਦੇ ਹਨ। ਬਾਕੀ ਫਾਸਟ ਫੂਡ ਵਿੱਚ ਮਿਰਚ, ਮਸਾਲਾ, ਲੂਣ ਆਦਿ ਜ਼ਿਆਦਾ ਮਾਤਰਾ ਵਿੱਚ ਵਰਤੇ ਜਾਂਦੇ ਹਨ, ਜੋ ਹਾਈ ਬਲੱਡ ਪ੍ਰੈਸ਼ਰ ਅਤੇ ਦਿਲ ਦੇ ਰੋਗੀਆਂ ਲਈ ਜਹਿਰ ਦੇ ਬਰਾਬਰ ਹਨ। ਇਨ੍ਹਾਂ ਪਦਾਰਥਾਂ ਨਾਲ ਪੇਟ ਦੀਆਂ ਤਕਲੀਫਾਂ ਵਿੱਚ ਵੀ ਭਾਰੀ ਵਾਧਾ ਹੁੰਦਾ ਹੈ। ਪੇਟ ਵਿੱਚ ਅਲਸਰ, ਖੂਨੀ ਬਵਾਸੀਰ ਅਤੇ ਤੇਜਾਬ ਬਣਨਾ ਇਸ ਦਾ ਹੀ ਸਿੱਟਾ ਹੈ।

ਅੰਤ ਵਿੱਚ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਅੱਜ ਜੋ ਮਹੱਤਵ ਸਿਹਤ ਨੂੰ ਦਿੱਤਾ ਜਾਣਾ ਚਾਹੀਦਾ ਹੈ, ਉਹ ਸੁਆਦ ਨੂੰ ਦਿੱਤਾ ਜਾ ਰਿਹਾ ਹੈ ਜਾਂ ਇਸ ਤਰ੍ਹਾਂ ਕਹੋ ਕਿ ਫ਼ਾਸਟ ਫੂਡ ਖਾਣਾ ਹੀ ਫੈਸ਼ਨ ਹੋ ਗਿਆ ਹੈ ਤੇ ਇਹ ਫੈਸ਼ਨ ਮਨੁੱਖ ਜਾਤੀ ਦੇ ਭਵਿੱਖ ਅੱਗੇ ਇੱਕ ਵੱਡਾ ਸੁਆਲ ਖੜ੍ਹਾ ਕਰ ਰਿਹਾ ਹੈ।

ਖੋਸਾ ਪਾਂਡੋ (ਮੋਗਾ)

## ਪੜ੍ਹਨਯੋਗ ਕਿਤਾਬ 'ਸਦਮਾ ਸਿਧਾਂਤ'




30 ਤੋਂ ਵੱਧ ਜ਼ੁਬਾਨਾਂ 'ਚ ਅਨੁਵਾਦ ਹੋ ਚੁੱਕੀ ਨੈਓਮੀ ਕਲੇਨ ਦੀ ਸ਼ਾਨਦਾਰ ਕਿਤਾਬ 'ਸਦਮਾ ਸਿਧਾਂਤ' ਦੁਨੀਆਂ ਦੀਆਂ ਸਭ ਤੋਂ ਅਹਿਮ ਕਿਤਾਬਾਂ ਵਿੱਚੋਂ ਇੱਕ ਹੈ । ਇਸ ਵਿੱਚ ਲੇਖਿਕਾ ਕਾਰਪੋਰੇਟ ਸਰਮਾਏਦਾਰੀ ਦਾ ਪਰਦਾਫਾਸ਼ ਕਰਦੀ ਹੈ ਜੋ ਪੂਰੀ ਦੁਨੀਆਂ ਦੀ ਦੌਲਤ, ਕਿਰਤ ਸ਼ਕਤੀ ਅਤੇ ਕੁਦਰਤੀ ਵਸੀਲਿਆਂ ਨੂੰ ਆਪਣੀ ਸੁਪਰ ਮੁਨਾਫ਼ੇ ਬਟੋਰਨ ਦੀ ਲਾਲਸਾ ਦਾ ਸਾਧਨ ਬਣਾਉਣ ਲਈ ਨਕਲੀ ਅਤੇ ਅਸਲੀ ਆਫ਼ਤਾਂ ਦਾ ਲਾਹਾ ਲੈਣ ਦੀ ਹੋੜ 'ਚ ਜੁਟੀ ਹੋਈ ਹੈ । ਇਸ ਸਾਮਰਾਜੀ ਯੁੱਧਨੀਤੀ ਨੂੰ ਕਲੇਨ 'ਸਦਮਾ ਸਿਧਾਂਤ' ਅਤੇ 'ਤਬਾਹੀ ਪਸੰਦ ਸਰਮਾਏਦਾਰੀ' ਵਜੋਂ ਪ੍ਰੀਭਾਸ਼ਤ ਕਰਦੀ ਹੈ । ਬਹੁ-ਕੌਮੀ ਕਾਰਪੋਰੇਸ਼ਨਾਂ ਅਤੇ ਸਾਮਰਾਜ ਦੇ ਪਿੱਠੂ ਸਿਆਸਤਦਾਨ ਆਫ਼ਤਾਂ ਦੇ ਝੰਬੇ ਲੋਕਾਂ ਨੂੰ ਸਦਮੇ ਦਿੰਦੇ ਹਨ ਅਤੇ ਸਦਮੇ ਦੀ ਹਾਲਤ ਦਾ ਲਾਹਾ ਲੈ ਕੇ ਆਪਣੀਆਂ ਨੀਤੀਆਂ ਥੋਪਦੇ ਹਨ । ਬਾਬਾ ਬੂਝਾ ਸਿੰਘ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਿਤ ਇਸ ਪੁਸਤਕ ਦਾ ਪੰਜਾਬੀ ਅਨੁਵਾਦ ਬੂਟਾ ਸਿੰਘ ਨੇ ਕੀਤਾ ਹੈ ।

# ਕਰਾਮਾਤੀ ਸ਼ਕਤੀ ਦਾ ਸੱਚ



ਸੁਮੀਤ ਸਿੰਘ

5 ਜੁਲਾਈ ਨੂੰ ਜਿਲ੍ਹਾ ਕਪੂਰਥਲਾ ਦੇ ਪਿੰਡ ਨੰਗਲ ਲੁਬਾਣਾ ਦੇ ਇਕ ਵਿਅਕਤੀ ਸੁਰਿੰਦਰ ਸਿੰਘ ਜਿਸਦੀ ਸੰਨ 2005 ਵਿੱਚ ਘਰ ਦੀ ਕੱਢੀ ਮਾੜੀ ਸ਼ਰਾਬ ਪੀਣ ਨਾਲ ਅੱਖਾਂ ਦੀ ਰੋਸ਼ਨੀ ਚੱਲੀ ਗਈ ਸੀ ਨੇ ਦਾਅਵਾ ਕੀਤਾ ਕਿ ਇੱਕ ਧਾਰਮਿਕ ਸਥਾਨ ਵਿਖੇ 30 ਦਿਨ ਸੇਵਾ ਕਰਨ ਨਾਲ ਉਸ ਦੀ ਕਿਸੇ ਚਮਤਕਾਰ ਨਾਲ ਅੱਖਾਂ ਦੀ ਰੋਸ਼ਨੀ ਵਾਪਿਸ ਆ ਗਈ ਹੈ। ਉਸਦਾ ਕਹਿਣਾ ਸੀ ਕਿ ਉਸਦੇ ਅੱਖਾਂ ਦੇ ਕਈ ਮਾਹਰ ਡਾਕਟਰਾਂ ਕੋਲੋਂ ਇਲਾਜ ਕਰਵਾਉਣ ਤੋਂ ਬਾਅਦ ਵੀ ਜਦੋਂ ਉਸਦੀ ਨਜਰ ਵਾਪਸ ਨਾ ਆਈ ਤਾਂ ਉਹ ਨਿਰਾਸ਼ ਹੋ ਕੇ ਪਾਖੰਡੀ ਬਾਬਿਆਂ, ਤਾਂਤਰਿਕਾਂ ਦੇ ਝਾਂਸੇ ਵਿੱਚ ਫਸ ਗਿਆ ਜਿੰਨ੍ਹਾਂ ਵੱਲੋਂ ਉਸਦੀ ਵੱਡੇ ਪੱਧਰ ਤੇ ਲੁੱਟ ਖਸੁੱਟ ਕੀਤੀ ਗਈ।

ਇਸ ਘਟਨਾ ਦੀ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਜਾਂਚ ਪੜਤਾਲ ਕਰਨ ਲਈ ਤਰਕਸ਼ੀਲ ਸੁਸਾਇਟੀ ਦੀ ਅੰਮ੍ਰਿਤਸਰ ਇਕਾਈ ਦੇ ਆਗੂਆਂ ਸੁਮੀਤ ਸਿੰਘ, ਐਡਵੋਕੇਟ ਅਮਰਜੀਤ ਬਾਈ ਅਤੇ ਧਰਵਿੰਦਰ ਕੋਹਾਲੀ ਉੱਤੇ ਅਧਾਰਿਤ ਟੀਮ ਨੇ ਸੁਰਿੰਦਰ ਸਿੰਘ ਨਾਲ ਉਸਦੇ ਪਰਿਵਾਰਕ ਮੈਂਬਰਾਂ ਦੀ ਹਾਜਰੀ ਵਿੱਚ ਮੁਲਾਕਾਤ ਕੀਤੀ ਅਤੇ ਦੱਸਿਆ ਕਿ ਉਸਦੀਆਂ ਅੱਖਾਂ ਦੀ ਰੋਸ਼ਨੀ ਵਾਪਿਸ ਆਉਣ ਦੇ ਦਾਅਵੇ ਨੂੰ ਕਿਸੇ ਅਖੌਤੀ ਕਰਾਮਾਤੀ ਸ਼ਕਤੀ ਜਾਂ ਚਮਤਕਾਰ ਨਾਲ ਜੋੜਕੇ ਨਹੀਂ ਵੇਖਿਆ ਜਾ ਸਕਦਾ ਅਤੇ ਉਸ ਵੱਲੋਂ ਪਿਛਲੇ ਸਮੇਂ ਵਿੱਚ ਅੱਖਾਂ ਦੇ ਮਾਹਿਰ ਡਾਕਟਰਾਂ ਤੋਂ ਕਰਵਾਏ ਗਏ ਡਾਕਟਰੀ ਇਲਾਜ ਅਤੇ ਕੁਦਰਤੀ ਉਪਾਅ ਕਰਕੇ ਹੀ ਇਹ ਸੰਭਵ ਹੋ ਸਕਿਆ। ਉਸਨੂੰ ਜਦੋਂ ਪੁੱਛਿਆ ਗਿਆ ਕਿ ਉਹ ਇਸ ਤੋਂ ਪਹਿਲਾਂ ਹੋਰ ਵੀ ਕਈ ਇਤਿਹਾਸਕ ਧਾਰਮਿਕ ਸਥਾਨਾਂ ਉੱਤੇ ਅੱਖਾਂ ਦੀ ਰੋਸ਼ਨੀ ਵਾਪਸ ਲਿਆਉਣ ਲਈ ਪਾਠ ਪੂਜਾ, ਸੇਵਾ ਅਰਦਾਸ ਕਰਦਾ ਰਿਹਾ ਹੈ ਤਾਂ ਉਥੇ ਉਸਦੀ ਨਜਰ ਵਾਪਿਸ ਕਿਉਂ ਨਾ ਆਈ ਤਾਂ ਉਹ ਇਸ ਦਾ ਕੋਈ ਜਵਾਬ ਨਹੀਂ ਦੇ ਸਕਿਆ। ਇਹ ਪੁੱਛਣ ਉੱਤੇ ਕਿ ਪਿੰਗਲਵਾੜੇ ਵਿੱਚ ਦੇਖਣ, ਸੁਣਨ, ਬੋਲਣ ਅਤੇ ਚੱਲਣ ਤੋਂ ਮਹਿਰੂਮ ਸੈਂਕੜੇ ਅਪਾਹਜ ਮਰੀਜ ਅਤੇ ਯਤੀਮਖਾਨੇ ਦੇ ਰਾਗੀ ਸਿੰਘਾਂ ਤੋਂ ਇਲਾਵਾ ਹੋਰ ਵੀ ਗੰਭੀਰ ਬਿਮਾਰੀਆਂ ਤੋਂ ਪੀੜਤ ਲੋਕ ਇਤਿਹਾਸਕ ਧਾਰਮਿਕ ਸਥਾਨਾਂ ਉੱਤੇ ਕਈ ਈ ਦਿਨ ਪਾਠ ਪੂਜਾ, ਸੇਵਾ, ਇਸ਼ਨਾਨ ਅਤੇ ਅਰਦਾਸ ਕਰਦੇ ਆ ਰਹੇ ਹਨ ਪਰ ਕਿਸੇ ਵੀ ਅਖੌਤੀ ਪ੍ਰਮਾਤਮਾ ਦੀ ਉਨ੍ਹਾਂ ਉੱਤੇ ਕੋਈ ਥੋੜ੍ਹੀ ਜਿਹੀ ਵੀ ਕ੍ਰਿਪਾ ਨਹੀਂ ਹੋਈ ਪਰ ਉਹ ਇਸ ਸਵਾਲ ਦਾ ਕੋਈ ਉੱਤਰ ਨਹੀਂ ਦੇ ਸਕਿਆ। ਇਸ ਤੋਂ ਇਲਾਵਾ ਤਰਕਸ਼ੀਲ ਆਗੂਆਂ ਨੇ ਉਸਨੂੰ ਅਧਿਆਤਮਕ ਸ਼ਕਤੀ ਦੇ ਅਧਾਰ ਸੰਬੰਧੀ ਕਈ ਸਵਾਲ ਕੀਤੇ ਅਤੇ ਚੁਣੌਤੀ ਵੀ ਦਿੱਤੀ ਕਿ ਜੇਕਰ ਉਹ ਅੱਖਾਂ ਦੀ ਰੋਸ਼ਨੀ ਵਾਪਿਸ ਆਉਣ ਦੀ ਘਟਨਾ ਨੂੰ ਤੱਥਾਂ ਉੱਤੇ ਅਧਾਰਿਤ ਸਬੂਤ ਦੇ ਕੇ ਇਸਨੂੰ ਚਮਤਕਾਰ ਸਿੱਧ ਕਰ ਦੇਵੇ ਤਾਂ ਉਸਨੂੰ ਪੰਜ ਲੱਖ ਰੁਪਏ ਦਾ ਇਨਾਮ ਦਿੱਤਾ ਜਾਵੇਗਾ ਪਰ ਨਾ ਤਾਂ ਉਹ ਕਿਸੇ ਸਵਾਲ ਦਾ ਜਵਾਬ ਦੇ ਸਕਿਆ ਅਤੇ ਨਾ ਹੀ ਚੁਣੌਤੀ ਸਵੀਕਾਰ ਕੀਤੀ।

ਅਸਲੀਅਤ ਇਹ ਹੈ ਕਿ ਸੰਨ 2005 ਵਿੱਚ ਉਸਦੀ ਅੱਖਾਂ ਦੀ ਰੋਸ਼ਨੀ ਚਲੇ ਜਾਣ ਤੋਂ ਬਾਅਦ ਅੱਖਾਂ ਦੇ ਪ੍ਰਸਿੱਧ ਡਾਕਟਰਾਂ ਵੱਲੋਂ ਸਪੱਸ਼ਟ ਤੌਰ ਤੇ ਦੱਸਿਆ ਗਿਆ ਕਿ ਉਹ ਡਿਸੈਮੀਨੇਟਿਡ ਸਟਲੇਰੋਸਿਸ ਨਾਂ ਦੀ ਅੱਖਾਂ ਦੀ ਬਿਮਾਰੀ ਨਾਲ ਪੀੜਤ ਹੈ ਜਿਸ ਵਿੱਚ ਅੱਖਾਂ ਦੀ ਰੋਸ਼ਨੀ ਪਹੁੰਚਾਉਣ ਵਾਲੀਆਂ ਨਾੜੀਆਂ ਇਨਫੈਕਸ਼ਨ ਵਧਣ ਨਾਲ ਕੰਮ ਕਰਨਾ ਬੰਦ ਕਰ ਦਿੰਦੀਆਂ ਹਨ ਅਤੇ ਵਿਅਕਤੀ ਨੂੰ ਦਿਸਣੋ ਬੰਦ ਹੋ ਜਾਂਦਾ ਹੈ। ਪਰ ਇਸਦੇ ਨਾਲ ਹੀ ਡਾਕਟਰਾਂ ਨੇ ਇਹ ਵੀ ਦੱਸਿਆ ਕਿ ਕੁਝ ਸਮੇਂ ਬਾਅਦ ਕੁਦਰਤੀ ਤੌਰ ਤੇ ਉਸਦੀ ਅੱਖਾਂ ਦੀ ਰੋਸ਼ਨੀ ਵਾਪਿਸ ਆਉਣ ਦੀ ਸੰਭਾਵਨਾ ਹੈ। ਸੁਰਿੰਦਰ ਸਿੰਘ ਨੇ ਤਰਕਸ਼ੀਲ ਆਗੂਆਂ ਸਾਹਮਣੇ ਡਾਕਟਰਾਂ ਵੱਲੋਂ ਕੀਤੇ ਗਏ ਇਸ ਅਹਿਮ ਖੁਲਾਸੇ ਦੀ ਪੁਸ਼ਟੀ ਵੀ ਕੀਤੀ।

ਤਰਕਸ਼ੀਲ ਆਗੂਆਂ ਨੇ ਸਪੱਸ਼ਟ ਕੀਤਾ ਕਿ ਡਾਕਟਰੀ ਵਿਗਿਆਨ ਅਨੁਸਾਰ ਧਾਰਮਿਕ ਆਸਥਾ ਪਾਠ ਪੂਜਾ, ਹਵਨ ਯੱਗ, ਅਰਦਾਸ ਆਦਿ ਨਾਲ ਕਿਸੇ ਵੀ ਬਿਮਾਰੀ ਦੇ ਮਰੀਜ ਨੂੰ ਠੀਕ ਨਹੀਂ ਕੀਤਾ ਜਾ ਸਕਦਾ ਜੇਕਰ ਅਜਿਹਾ ਸੰਭਵ ਹੁੰਦਾ ਹੋਵੇ ਤਾਂ ਮੌਤ ਦੇ ਮੂੰਹ ਵਿੱਚ ਬੈਠੇ ਲੱਖਾਂ ਮਰੀਜਾਂ ਨੂੰ ਪਾਠ ਪੂਜਾ, ਸੇਵਾ, ਅਰਦਾਸ ਕਰਨ ਕਰਵਾਉਣ ਨਾਲ ਹੀ ਸਿਹਤ ਸਹੀ ਹੋ ਜਾਣ ਅਤੇ ਫਿਰ ਸਰਕਾਰਾਂ ਨੂੰ ਵੱਡੇ ਵੱਡੇ ਹਸਪਤਾਲ, ਖੋਜ ਕੇਂਦਰ ਅਤੇ ਦਵਾਈਆਂ ਦੇ ਕਾਰਖਾਨੇ ਖੋਲਣ ਦੀ ਵੀ ਲੋੜ ਨਾ ਪਵੇ। ਅਜਿਹਾ ਹੋਣਾ ਅਸੰਭਵ ਹੀ ਨਹੀਂ ਬਲਕਿ ਨਾਮੁਮਕਿਨ ਵੀ ਹੈ। ਦਿਲਚਸਪ ਗੱਲ ਇਹ ਵੀ ਹੈ ਕਿ ਇਸ ਘਟਨਾ ਦੇ ਵਾਪਰਨ ਦੇ ਕੁਝ ਦਿਨ ਬਾਅਦ ਹੀ ਇਕ ਗੈਰ ਸਰਕਾਰੀ ਸਿਹਤ ਸੰਸਥਾ ਵੱਲੋਂ ਇਸੇ ਧਾਰਮਿਕ ਸਥਾਨ ਦੇ ਸਹਿਯੋਗ ਨਾਲ ਅੱਖਾਂ ਦਾ ਜਾਂਚ ਕੈਂਪ ਲਾਇਆ ਗਿਆ ਜਿਸ ਵਿੱਚ ਚਾਰ ਸੌ ਸ਼ਰਧਾਲੂਆਂ ਦੀਆਂ ਅੱਖਾਂ ਦੀ ਜਾਂਚ ਕੀਤੀ ਗਈ।



ਮੈਨੂੰ ਨਹੀਂ ਪਤਾ ਕਿ ਮੈਂ ਦੂਜਿਆਂ ਨੂੰ ਕਿਹੋ ਜਿਹਾ ਲਗਦਾ ਹਾਂ, ਪਰ ਮੈਨੂੰ ਖ਼ੁਦ ਨੂੰ ਤਾਂ ਏਦਾਂ ਲਗਦਾ ਹੈ ਕਿ ਮੈਂ ਇੱਕ ਛੋਟਾ ਜਿਹਾ ਬੱਚਾ ਹਾਂ ਜੋ ਗਿਆਨ ਦੇ ਵਿਸ਼ਾਲ ਸਾਗਰ ਦੇ ਕੰਢੇ ਘੁੰਮ ਰਿਹਾ ਹਾਂ । ਕਦੇ-ਕਦੇ ਕੋਈ ਛੋਟੀ ਜਿਹੀ ਚਮਕੀਲੀ ਗੀਟੀ ਮੇਰੇ ਹੱਥ ਲੱਗ ਜਾਂਦੀ ਹੈ, ਜਿਸ ਨਾਲ ਮੈਂ ਆਪਣਾ ਦਿਲ ਖੁਸ਼ ਕਰ ਲੈਂਦਾ ਹਾਂ ਜਦੋਂ ਕਿ ਸੱਚਾਈ ਦਾ ਵਿਸ਼ਾਲ ਸਾਗਰ ਮੇਰੇ ਅੱਗੇ ਅਜੇ ਅਣਜਾਣਿਆ ਪਿਆ ਹੈ । **ਆਈਜ਼ੈਕ ਨਿਊਟਨ**



## ਨਸ਼ਤਰਾਂ

### ਜਗਸੀਰ ਜੀਦਾ

ਨੰਨ੍ਹੀ ਛਾਂ ਦਾ ਡਰਾਮਾ ਕਰਦੇ
ਗੁੰਡਿਆਂ ਦਾ ਪੱਖ ਪੂਰਦੇ ।

-*-*-

ਧੀਆਂ ਭੈਣਾਂ ਦੀ ਆਬਰੂ ਨੂੰ ਖਤਰਾ
ਪੰਥ ਦੇ ਨਾਹਰੇ ਵਾਲਿਓ

-*-*-

ਹੈਲੀਪੈਡ ਹੀ ਬਨਾਦੂ ਪਿੰਡ ਸੋਹਣੀਏ
ਸੜਕਾਂ 'ਤੇ ਹੁੰਦੇ ਹਾਦਸ਼ੇ

-*-*-

## ਕਾਵਿ-ਵਿਅੰਗ



ਬਾਬਾ ਜੀ ਨੇ ਕਿਹਾ ਦੱਸੋ ਰੱਖੀਏ ਕੀ ਆਪਾਂ ਨਾਂ
ਸ਼ੁੱਧ ਪਾਣੀ ਦੀਆਂ ਬੋਤਲਾਂ ਦੇ ਵਾਂਗੂੰ ਜਿਹੜਾ ਵਿਕੇ ਥਾਂ-
ਮਿਨਰਲ ਨਾਂ ਰੱਖ ਆਪਾਂ ਸ਼ੁੱਧ ਸਾਫ ਅਖਵਾਵਾਂਗੇ
ਪਰ ਅੰਦਰੋਂ ਤਾਂ ਆਪਾਂ ਅੰਧ-ਵਿਸ਼ਵਾਸ ਫੈਲਾਵਾਂਗੇ
ਵੱਡੇ ਹਾਲ ਵਿੱਚ ਜਾ ਕੇ ਸ਼ੋਅ ਦੀ ਸੂਟਿੰਗ ਕਰਾਵਾਂਗੇ
ਦੋ ਚਾਰ ਭਾੜੇ ਦੀਆਂ ਬੀਬੀਆਂ ਨੂੰ ਅੱਗੇ ਲਿਆ ਬਿਠਾਵਾਂਗੇ
ਬੀਬੀਆਂ ਨੇ ਪੁੱਛਣੇ ਨੇ ਦੋ ਚਾਰ ਤੁਹਾਡੇ ਤੋਂ ਸਵਾਲ
ਦੱਸ ਊਟ ਪਟਾਂਗ ਜੇ ਜਵਾਬ ਹੋ ਜਾਣਾ ਤੁਸੀਂ ਮਾਲਾਮਾਲ
ਹੁਣ ਚਾਰ ਪੈਸੇ ਲਾ ਕੇ ਆਪਾਂ ਸਾਰੀ ਉਮਰ ਕਰਨੀ ਐਸ
ਸਵਾਲ ਪੁੱਛਣ ਦੇ ਬਦਲੇ ਮੰਗਾਂਗੇ ਆਪਾਂ ਕੈਸ਼
ਵੱਡੇ-ਵੱਡੇ ਧਾਰਮਿਕ ਅਸਥਾਨਾਂ ਦੇ ਯਾਦ ਕਰਨੇ ਨੇ ਨਾਂ
ਭੇਜਾਂਗੇ ਆਪਾਂ ਲੋਕਾਂ ਨੂੰ ਜਿਹੜੀ-ਜਿਹੜੀ ਥਾਂ
ਪਾਖੰਡ ਵਾਲੀ ਖੇਡ ਦਾ ਜਦੋਂ ਹੋਇਆ ਦੁਨੀਆਂ 'ਚ ਪਸਾਰ
ਫਿਰ ਲੈਣਾ ਵੱਡਾ ਬੰਗਲਾ ਤੇ ਮਹਿੰਗੀ ਜਿਹੀ ਕਾਰ
ਦਸਵੰਧ ਕਢਵਾ ਕੇ ਆਪਾਂ ਬਹੁਤ ਪੈਸਾ ਕਮਾਵਾਂਗੇ
ਏਜੰਟ ਕਹਿੰਦਾ ਬਾਬਾ ਜੀ ਕਿੰਨਾ ਕੁ ਚਿਰ ਖਾਵਾਂਗੇ?
ਤਰਕਸੀਲਾਂ ਨੇ ਬਾਬਾ ਖ਼ਤਮ ਕਰਨਾ ਇਹ ਖੇਲ
ਹੋਊ 420 ਦਾ ਮੁਕੱਦਮਾ ਤੇ ਹੋ ਸਕਦੀ ਹੈ 7 ਸਾਲ ਦੀ ਜੇਲ੍ਹ ।

**ਅਕਰਮ ਖਾਨ (10+1) ਸ.ਸ.ਸ. ਸਕੂਲ, ਰੂੜੇਕੇ ਕਲਾਂ (ਬਰਨਾਲਾ)**

## ਗਜ਼ਲ

ਸ਼ਕਤੀ ਮੰਤਰ ਫੂਕ ਕੇ ਹਮਲਾਵਰ ਨੂੰ ਮੋੜ,
ਦੇਵਤਿਆਂ ਦਾ ਦੇਸ਼ ਹੈ ਟੈਂਕਾਂ ਦੀ ਕੀ ਲੋੜ।
ਕੀ ਉਸਦੀ ਪਹਿਚਾਣ ਹੈ ਕਿਹੜਾ ਉਸਦਾ ਧਰਮ,
ਮਸਜਿਦ ਢਾਹੀ ਜਿਸਨੇ ਮੰਦਿਰ ਦਿੱਤੇ ਤੋੜ।
ਜੀਣਾ ਕਿਹੜਾ ਸੌਖੈ ਜਿੰਦਾਂ ਦੇ ਹਾਲਾਤ,
ਸਿਰ ਤੇ ਭਾਰੀ ਪੰਡ ਹੈ ਪੈਰਾਂ ਹੇਠ ਰੋੜ।
ਚਾਕੂ ਦੀ ਕੀ ਲੋੜ ਹੈ ਜਿਸਦੀ ਚੱਲੇ ਕਲਮ,
ਤਿੰਨ ਦੇ ਤੇਰ੍ਹਾਂ ਕਰ ਕੇ ਲੈਂਦੇ ਖ਼ੂਨ ਨਿਚੋੜ।

**ਕੁਲਵੰਤ ਜ਼ੀਰਾ**

ਸਿਰਜੇ ਜੋ ਇਨਸ਼ਾਨ ਨੇ।"

ਜੁਝਾਰ ਲੌਂਗੋਵਾਲ



## ਲੁਕਵੀਂ ਲੁੱਟ

ਅੰਤਾਂ ਦੀ ਗਰੀਬੀ ਨਾਲ ਘੁੱਲਦੇ ਗੁਆਂਢੀਆਂ ਦਾ ਭੋਲਾ 10 ਕੁ ਦਿਨਾਂ ਪਿੱਛੋਂ ਪਿੰਡ ਵਾਪਿਸ ਆਇਆ, ਰਸਤੇ ਵਿੱਚ ਸੁਤੇ-ਸੁਭਾਅ ਹੀ ਮੈਂ ਪੁੱਛ ਲਿਆ "ਕਿਉਂ ਬਾਈ ਸਿਆਂ, ਬੜੇ ਦਿਨਾਂ ਬਾਅਦ ਨਜਰੀਂ ਪਿਐਂ, ਕਿੱਧਰ ਰਹਿਨੈ ਅੱਜ ਕੱਲ੍ਹ"। ਕਹਿਣ ਲੱਗਿਆ "ਛੋਟੇ ਭਾਈ ਸੰਤਾਂ ਦੀ ਮਿਹਰ ਹੋਗੀ, ਦਸ ਕੁ ਦਿਨ ਡੇਰੇ ਦੀ ਸੇਵਾ ਲੱਗ ਗਈ, ਉਹ ਕਰਕੇ ਆ ਰਿਹਾਂ, ਕੀ ਡੇਰਾ ਆ ਬਾਈ, ਬੱਸ ਪੁੱਛ ਹੀ ਨਾ। ਨਾ ਕੋਈ ਚੜ੍ਹਾਵਾ ਨਾ ਕੋਈ ਰੋਟੀ-ਪਾਣੀ ਦਾ ਖਰਚਾ। ਲੱਖਾਂ ਲੋਕਾਂ ਦੀ ਲਿਸਟ ਲੱਗੀ ਐ ਸੇਵਾ ਕਰਨ ਵਾਲਿਆਂ ਦੀ, ਮਸਾਂ ਵਾਰੀ ਆਉਂਦੀ ਐ ਕਿਸੇ ਕਰਮਾਂ ਵਾਲੇ ਦੀ।" "ਤੇ ਜਿਹੜੀਆਂ ਤੂੰ ਦਸ ਦਿਹਾੜੀਆਂ ਦੋ ਹਜ਼ਾਰ ਦੀਆਂ ਡੇਰੇ ਦੇ ਖੇਤਾਂ ਵਿੱਚ ਖਪਾ ਕੇ ਆਇਐਂ, ਉਹ ਚੜ੍ਹਾਵੇ ਤੋਂ ਹਜੇ ਘੱਟ ਐਂ ਕੋਈ" ਮੈਂ ਮੋੜ ਕੇ ਉਸ ਨੂੰ ਸਮਝਾਉਣਾ ਚਾਹਿਆ। "ਉਹ ਤਾਂ ਬਾਈ ਸੇਵਾ ਐ, ਉਹਦਾ ਕੀ ਹਿਸਾਬ ਹੁੰਦੈ" ਐਨਾ ਕਹਿ ਕੇ ਉਹ ਆਪਣੇ ਘਰ ਵੜ ਗਿਆ। ਡੇਰੇ ਦੇ ਵਿਹਲੜ ਬੂਬਨਿਆਂ ਸਾਧਾਂ ਵੱਲੋਂ ਹੋ ਰਹੀ ਲੁਕਵੇਂ ਰੂਪ ਵਿੱਚ 'ਕਿਰਤ ਦੀ ਲੁੱਟ' ਤੇ 'ਸੇਵਾ ਦਾ ਅਰਥ' ਮੇਰੇ ਜਿਹਨ ਵਿੱਚ ਖੌਰੂ ਪਾਉਣ ਲੱਗੇ। ਨਰਕ ਵਰਗੇ ਘਰ ਵਿੱਚ ਪਿਆ ਭੋਲਾ ਸੇਵਾ ਕਰਕੇ ਸ਼ਾਂਤ ਚਿੱਤ ਸੁਰਗ ਦੇ ਸੁਪਨੇ ਲੈਣ ਲੱਗਾ ਤੇ ਮੈਨੂੰ ਲੱਗਾ ਮੇਰੀ ਜ਼ਿੰਮੇਵਾਰੀ ਹੋਰ ਵਧ ਗਈ ........

**ਇੰਜ. ਜੁਝਾਰ ਲੌਂਗੋਵਾਲ**

**94654-30016**



ਨਿਕੰਮੀਆਂ ਰਸ਼ਮਾਂ ਦੇ ਵਿਰੁੱਧ ਮੁੱਦਤ ਤੋਂ ਪ੍ਰਚਾਰ ਹੋ ਰਿਹਾ ਹੈ। ਕਿਉਂ ਬਹੁਤਾ ਅਸਰ ਨਹੀਂ ਹੁੰਦਾ? ਕਿਉਂਕਿ ਬਹੁਤੇ ਦਿਮਾਗ ਕਮਜ਼ੋਰ ਹਨ। ਇਹ ਕਦੇ ਵੀ ਪੂਰੇ ਜੋਬਨ ਵਿੱਚ ਨਹੀਂ ਆਏ। ਦਿਮਾਗੀ ਮਜ਼ਬੂਤੀ ਹੀ ਕਿਸੇ ਕੌਮ ਜਾਂ ਮੁਲਕ ਵਿੱਚੋਂ ਜਿੰਨ, ਚੁੜੇਲਾਂ, ਵਹਿਮ, ਬਿਮਾਰੀਆਂ ਦੀ ਪੂਜਾ, ਮੰਤਰ, ਟੂਣੇ, ਮਜ਼ਬੀ ਤਅੱਸਬ ਦੂਰ ਕਰ ਸਕਦੀ ਹੈ। ਦਿਮਾਗ ਦੀ ਮਜ਼ਬੂਤੀ ਚਿਹਰੇ ਦੇ ਨਕਸ਼ਾਂ ਨੂੰ ਰੌਸ਼ਨ ਅਤੇ ਦ੍ਰਿੜ ਕਰਦੀ ਹੈ।

**ਗੁਰਬਖਸ਼ ਸਿੰਘ ਪ੍ਰੀਤ ਲੜੀ**

**ਤਰਕ ਮਸ਼ਾਲ ਤੋਂ ਲੈ ਕੇ ਚਾਨਣ,**<br>
**ਸਭ ਰੌਸ਼ਨ ਕਰ ਦਿਖਾਵਾਂਗੇ,**<br>
**ਬਹਾਰ ਵਿੱਚ ਜੋ ਸੁੱਕਗੇ ਰੁੱਖ,**<br>
**ਉਨ੍ਹਾਂ ਨੂੰ ਪਾਣੀ ਪਿਲਾਵਾਂਗੇ।**



**ਹਰਿੰਦਰ ਸਿੰਘ ਮਾਛੀਵਾੜਾ, 98150-07648**

## ਠੱਗਾਂ ਦੇ ਪਿਓ

**ਠੱਗ ਬਨਾਰਸੀ ਹੋਏ ਬਦਨਾਮ ਸੁੱਕੇ,**<br>
**ਥਾਂ-ਥਾਂ ਵਿਚਰਦੇ ਠੱਗਾਂ ਦੇ ਪਿਓ ਬਾਬਾ।**<br>
**ਲੱਸੀ ਟੱਬਰ ਨੂੰ ਮਿਲੇ ਨਾ ਮਿਲੇ ਭਾਵੇਂ,**<br>
**ਚੋਅ ਕੇ ਦੁੱਧ ਬਾਬੇ ਨੂੰ ਦਿਓ ਬਾਬਾ।**<br>
**ਪੁੱਠੇ ਮੋੜ 'ਤੇ ਪੱਠੇ ਸ਼ਰਧਾਲੂਆਂ ਦੇ,**<br>
**ਖਾਂਦੀ ਸੰਤਾਂ ਦੀ ਵਹਿੜਕੀ ਸਿਓ ਬਾਬਾ।**<br>
**ਭੁੱਖੀ ਨੀਤ ਨੇ ਪੂਜਾ ਦਾ ਲਿਆ ਠੇਕਾ,**<br>
**ਪੁਜਾਰੀ ਪੀ ਗਿਆ, ਜੋਤ ਦਾ ਘਿਓ ਬਾਬਾ।**

**ਮੂਲ :- ਹਰਦੀਪ ਢਿੱਲੋਂ**

**ਪੇਸ਼ਕਸ :- ਜੁਗਿੰਦਰਪਾਲ 'ਗਿੰਦਰ'**

**98155-92951**

# ਪੰਜਰ ਭੋਕਵਾ ਮੇਲਾ : ਮੂਰਖਮੱਤ ਦੀ ਹੱਦ

ਪੱਤਰ ਪ੍ਰੇਰਕ (ਸਰਸ ਸਲਿਲ)

ਕੋਈ ਆਪਣੀ ਜੀਭ ਵਿੱਚ ਤੀਰ ਗੱਡ ਕੇ ਨੱਚ ਰਿਹਾ ਹੈ, ਕੋਈ ਪੇਟ ਵਿੱਚ ਬਰਛੀ ਗੱਡ ਕੇ ਉੱਛਲ ਕੁੱਦ ਰਿਹਾ ਹੈ। ਕੋਈ ਬਾਂਹ ਵਿੱਚ ਚਾਕੂ ਘੁਸੋ ਕੇ ਆਪਣੇ ਸਿਰ ਨੂੰ ਗੋਲਮੋਲ ਘੁੰਮਾ ਰਿਹਾ ਹੈ, ਕੋਈ ਆਪਣੀਆਂ ਗੱਲ੍ਹਾਂ ਵਿੱਚ ਛੁਰਾ ਚੁਭੋ ਕੇ ਠਹਾਕੇ ਲਗਾ ਰਿਹਾ ਹੈ। 'ਉੱਪਰ ਵਾਲੇ' ਨੂੰ ਖੁਸ਼ ਕਰਨ ਦੇ ਨਾਂ ਉੱਤੇ ਆਪਣੇ ਸਰੀਰ ਦੇ ਕੋਮਲ, ਨਰਮ ਹਿੱਸਿਆਂ ਵਿੱਚ ਤਿੱਖੀ ਧਾਰ ਵਾਲੇ ਹਥਿਆਰਾਂ ਨੂੰ ਚੁਭਾਉਂਣ ਦਾ ਪਾਖੰਡ ਇਸ ਮੇਲੇ ਤੇ ਸਾਰਾ ਦਿਨ ਚਲਦਾ ਰਹਿੰਦਾ ਹੈ। ਆਦਮੀ ਆਪਣੇ ਸਰੀਰ ਦੇ ਵੱਖ-ਵੱਖ ਹਿੱਸਿਆਂ ਵਿੱਚ ਬਰਛੀ, ਕਟਾਰ ਗੱਡ ਕੇ ਨਾਚ ਕਰਦੇ ਹਨ ਅਤੇ ਜਨਾਨੀਆਂ ਗੀਤ ਗਾਉਂਦੀਆਂ ਹਨ। ਇਸ ਦੇ ਨਾਲ ਹੀ ਢੋਲ, ਨਗਾਰੇ ਅਤੇ ਭੋਂਪੂ ਵੀ ਵਜਦੇ ਰਹਿੰਦੇ ਹਨ।

ਇਹ ਹੈ ਸਾਡੇ ਦੇਸ਼ ਦਾ ਆਪਣੀ ਤਰ੍ਹਾਂ ਦਾ ਪਾਖੰਡ ਅਤੇ ਅੰਧ ਵਿਸ਼ਵਾਸ ਦਾ ਇਕਲੌਤਾ ਜਾਨਲੇਵਾ ਮੇਲਾ। ਇਸ ਨੂੰ 'ਪੰਜਰ ਭੋਕਵਾ ਮੇਲੇ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਮੇਲਾ ਪਟਨਾ ਦੇ ਪੁਰਾਣੇ ਇਲਾਕੇ ਪਟਨਾ ਸਿਟੀ ਦੇ ਰਾਣੀਪੁਰ ਬੇਗਮਪੁਰ ਬਲਾਕ ਦੇ ਬਭਨਗਾਵਾਂ ਪਿੰਡ ਵਿੱਚ ਹਰ ਸਾਲ 14 ਤੋਂ 16 ਅਪ੍ਰੈਲ ਨੂੰ ਲੱਗਦਾ ਹੈ।



ਪੁਲਿਸ ਅਤੇ ਪ੍ਰਸ਼ਾਸਨ ਦੇ ਅਫ਼ਸਰ ਧਰਮ ਅਤੇ ਸ਼ਰਧਾਂ ਦੇ ਨਾਂ ਤੇ ਚੁੱਪਚਾਪ ਪਾਖੰਡ ਦੇ ਇਸ ਤਮਾਸ਼ੇ ਨੂੰ ਸਾਲਾਂ ਤੋਂ ਦੇਖਦੇ ਆ ਰਹੇ ਹਨ। ਇਸ ਮੇਲੇ ਦੇ ਪਿੱਛੇ ਇਹ ਕਹਾਣੀ ਦੱਸੀ ਜਾਂਦੀ ਹੈ ਕਿ ਰਾਜਾ ਧ੍ਰਿਤਸੇਨ ਦਾ ਪੁੱਤਰ ਸਤਿਆਵਾਨ ਆਪਣੇ ਪਿਤਾ ਦਾ ਰਾਜ ਪ੍ਰਬੰਧ ਖੋਹਣ ਦੇ ਬਾਅਦ ਆਪਣੀ ਪਤਨੀ ਸਾਵਿਤਰੀ ਦੇ ਨਾਲ ਬਭਨਗਾਵਾਂ ਪਿੰਡ ਵਿੱਚ ਆ ਕੇ ਕੁੱਝ ਦਿਨ ਰਿਹਾ ਸੀ। ਉਸੇ ਦੀ ਯਾਦ ਵਿੱਚ ਪੰਜਰ ਭੋਕਵਾ ਮੇਲਾ ਲੱਗਦਾ ਹੈ। ਇਸ ਮੌਕੇ ਆਦਮੀ ਆਪਣੇ ਸਰੀਰ ਨੂੰ ਦਰਦ ਪਹੁੰਚਾ ਕੇ ਉੱਪਰ ਵਾਲੇ ਨੂੰ ਖੁਸ਼ ਕਰਨ ਦਾ ਢੌਂਗ ਰਚਦੇ ਹਨ ਅਤੇ ਜਨਾਨੀਆਂ ਆਪਣੇ ਪਤੀ ਦੀ ਲੰਬੀ ਉਮਰ ਦੇ ਲਈ ਦੁਆਵਾਂ ਮੰਗਦੀਆਂ ਹਨ।

ਪਿਛਲੇ 20 ਸਾਲਾਂ ਤੋਂ ਪੰਜਰ ਭੋਕਵਾ ਮੇਲੇ ਵਿੱਚ ਭਾਗ ਲੈ ਕੇ ਆਪਣੇ ਸ਼ਰੀਰ ਵਿੱਚ ਬਰਛੀ ਅਤੇ ਤੀਰ ਗਡਾ ਕੇ ਨੱਚਣ ਵਾਲਾ ਦਿਨੇਸ਼ ਠਾਕੁਰ ਦੱਸਦਾ ਹੈ ਕਿ ਉੱਪਰ ਵਾਲੇ ਨੂੰ ਖੁਸ਼ ਕਰਨ ਦੇ ਲਈ ਉਹ ਅਜਿਹਾ ਕਰਦਾ ਹੈ।

ਪਿਛਲੇ 7 ਸਾਲਾਂ ਤੋਂ ਇਸ ਮੇਲੇ ਵਿੱਚ ਹਿੱਸਾ ਲੈ ਰਿਹਾ ਭੋਲਾ ਦੱਸਦਾ ਹੈ ਕਿ ਸਰੀਰ ਵਿੱਚ ਤੀਰ ਘੋਸਣ ਦੇ ਬਾਦ ਉੱਪਰ ਵਾਲੇ ਦੀ ਅਰਦਾਸ ਹੀ ਦਵਾਈ ਦਾ ਕੰਮ ਕਰਦੀ ਹੈ। ਇਹ ਹੈ, ਇਨ੍ਹਾਂ ਦਾ ਦਿਮਾਗੀ ਖੋਖਲਾਪਣ।

ਪਟਨਾ ਯੂਨੀਵਰਸਿਟੀ ਦੇ ਪ੍ਰੋਫੈਸਰ ਅਰੁਣ ਕੁਮਾਰ ਜੀ ਕਹਿੰਦੇ ਹਨ ਕਿ ਮਹੰਤ ਅਤੇ ਓਝਾਗੁਨੀ (ਸਿਆਣੇ) ਮੂਰਖਪੰਥੀ ਦੇ ਅਜਿਹੇ ਪਖੰਡਾਂ ਨੂੰ ਹੱਲਾਸ਼ੇਰੀ ਦਿੰਦੇ ਰਹਿੰਦੇ ਹਨ, ਕਿਉਂਕਿ ਇਸ ਨਾਲ ਉਹਨਾਂ ਦੀ ਦੁਕਾਨਦਾਰੀ ਚਲਦੀ ਹੈ।

ਇਸ ਮਾਮਲੇ ਵਿੱਚ ਪੜ੍ਹੇ ਲਿਖੇ ਲੋਕ ਵੀ ਦਿਮਾਗ ਤੋਂ ਕੰਮ ਨਹੀਂ ਲੈਂਦੇ। ਪੂਜਾ ਪਾਠ ਅਤੇ ਪਰੰਪਰਾ ਦੇ ਨਾਂ ਉੱਤੇ ਅੰਧ-ਵਿਸ਼ਵਾਸ ਨੂੰ ਢੋਂਦੇ ਚਲੇ ਆ ਰਹੇ ਹਨ। ਸਰੀਰ ਵਿੱਚ ਤੀਰ ਅਤੇ ਬਰਛੀ ਚੁਭਾਉਣ ਵਾਲਿਆਂ ਦਾ ਮੰਨਣਾ ਹੈ ਕਿ ਅਜਿਹਾ ਕਰਨ ਨਾਲ ਰੁਪਏ, ਸੁਖ ਅਤੇ ਸ਼ਾਂਤੀ ਮਿਲਦੀ ਹੈ, ਪਰ ਅਜਿਹੇ ਪਾਗਲਪਣ ਵਿੱਚ ਸਾਲਾਂ ਤੋਂ ਸ਼ਾਮਿਲ ਹੋਣ ਵਾਲੇ ਹੁਣ ਵੀ ਬਹੁਤ ਗਰੀਬ ਹਨ। ਅਜਿਹੀ ਹਾਲਤ ਵਿੱਚ ਇਹ ਕਿਵੇਂ ਮੰਨ ਲਿਆ ਜਾਵੇ ਕਿ ਸਰੀਰ ਵਿੱਚ ਧਾਰਦਾਰ ਹਥਿਆਰ ਧਸਾਉਣ ਵਾਲਿਆਂ ਦੇ ਘਰ ਵਿੱਚ ਰੁਪਿਆਂ ਦੀ ਬਰਸਾਤ ਹੋਣ ਲਗਦੀ ਹੈ?

ਮੂਰਖਮੱਤ ਦੀ ਘੁੱਟੀ ਪੀਣ ਦੇ ਬਾਦ ਪਾਗਲਪਣ ਦੀ ਹੱਦ ਪਾਰ ਕਰਨ ਵਾਲਿਆਂ ਨੂੰ ਦਿਮਾਗ ਦੇ ਇਲਾਜ ਦੀ ਜ਼ਰੂਰਤ ਹੈ। ਡਾਕਟਰ ਦਿਵਾਕਰ ਜੀ ਕਹਿੰਦੇ ਹਨ ਕਿ ਸਰੀਰ ਦੇ ਕਿਸੇ ਵੀ ਹਿੱਸੇ ਵਿੱਚ ਛੋਟੀ ਜਿਹੀ ਸੂਈ ਜਾਂ ਕਿੱਲ ਚੁਭ ਜਾਂਦੀ ਹੈ, ਤਾਂ ਆਦਮੀ ਚੀਖ ਪੈਂਦਾ ਹੈ, ਪਰ ਪੰਜਰ ਭੋਕਵਾ ਮੇਲੇ ਵਿੱਚ ਅੰਧ-ਵਿਸ਼ਵਾਸ ਦੇ ਨਾਂ ਉੱਤੇ ਅੰਨ੍ਹੇ ਲੋਕ ਤੀਰ ਅਤੇ ਬਰਛੀ ਸਰੀਰ ਵਿੱਚ ਵਾੜ ਲੈਂਦੇ ਹਨ ਅਤੇ ਹੱਸਦੇ, ਨੱਚਦੇ ਰਹਿੰਦੇ ਹਨ। ਇਹ ਦਿਮਾਗੀ ਦੀਵਾਲੀਆਪਣ ਨਹੀਂ ਤਾਂ ਹੋਰ ਕੀ ਹੈ?

ਇਹ ਮੇਲਾ 3 ਦਿਨ ਤੱਕ ਚਲਦਾ ਹੈ। ਇਸ ਦੌਰਾਨ ਤੰਤਰ ਮੰਤਰ, ਝਾੜਫੂਕ ਅਤੇ ਓਝਾਈ ਦੇ ਨਾਂ ਉੱਤੇ ਬਾਬਿਆਂ ਅਤੇ ਓਝਿਆਂ ਦੀ ਭੀੜ ਲਗਦੀ ਹੈ। ਭੂਤ ਝਾੜਨ ਅਤੇ ਡਾਇਣ ਨੂੰ ਪਕੜਣ ਦਾ ਡਟ ਕੇ ਡਰਾਮਾ ਚਲਦਾ ਹੈ। ਸ਼ਰੇਆਮ ਤੀਰ, ਭਾਲਾ, ਛੁਰਾ, ਬਰਛੀ, ਤਲਵਾਰ, ਕਟਾਰ ਵਗੈਰਾ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ ਅਤੇ ਪੁਲਿਸ ਪ੍ਰਸ਼ਾਸਨ ਵੀ ਅੱਖਾਂ ਉੱਤੇ ਪੱਟੀ ਬੰਨ੍ਹ ਕੇ ਅੰਧ-ਵਿਸ਼ਵਾਸ ਨੂੰ ਹੱਲਾਸ਼ੇਰੀ ਦੇਣ ਵਿੱਚ ਲੱਗਾ ਹੋਇਆ ਹੈ।

ਅਜਿਹੇ ਵਿੱਚ ਮੂਰਖਮੱਤ ਦੇ ਠੇਕੇਦਾਰਾਂ, ਦਲਾਲਾਂ ਅਤੇ ਦੁਕਾਨਦਾਰਾਂ ਦਾ ਹੌਂਸਲਾ ਵਧਣਾ ਹੈਰਾਨੀ ਦੀ ਗੱਲ ਨਹੀਂ ਹੈ।

**ਪੰਜਾਬੀ ਅਨੁਵਾਦ : ਪਵਨ ਕੁਮਾਰ ਰੱਤੋਂ 94173-71455**

# ਜਾਦੂ ਟੂਣੇ



ਜਗਜੀਤ ਗਿੱਲ

ਬੇਸ਼ੱਕ ਅੱਜ ਅਸੀਂ ਕਿੰਨ੍ਹੇ ਵੀ ਦਾਅਵੇ ਕਰੀਏ ਕਿ ਅਸੀਂ ਆਧੁਨਿਕ ਹੋ ਰਹੇ ਹਾਂ ਪਰ ਸਾਨੂੰ ਮੰਨਣਾ ਪਵੇਗਾ ਕਿ ਸਾਡੀ ਸੋਚ ਉੱਪਰ ਅਜੇ ਵੀ ਆਦਿ ਕਾਲ ਭਾਰੂ ਹੈ। ਜੇ ਇੰਝ ਨਾ ਹੁੰਦਾ ਤਾਂ ਅੱਜ ਅਸੀਂ ਜੋਤਸ਼ੀਆਂ ਤੋਂ ਪੁੱਛ ਕੇ ਵਿਆਹਾਂ ਦੇ ਸਾਹੇ ਪੱਕੇ ਨਾ ਕਰਦੇ, ਦੇਸ਼ ਦਾ ਸਭ ਤੋਂ ਵੱਡਾ ਨੇਤਾ ਜੋਤਸ਼ੀਆਂ ਤੋਂ ਪੁੱਛ ਕੇ ਸਹੁੰ ਨਾ ਚੁੱਕਦਾ, ਕਿਸੇ ਦੁੱਖ ਤਕਲੀਫ ਵੇਲੇ ਚੰਗੇ ਡਾਕਟਰ ਕੋਲ ਜਾਣ ਦੀ ਥਾਂ ਅਸੀਂ ਤਾਂਤਰਿਕਾਂ ਕੋਲ ਨਾ ਜਾਂਦੇ, ਕਿਸੇ ਚੰਗੇ ਕੰਮ ਦੀ ਸ਼ੁਰੂਆਤ ਕਰਨ ਲੱਗਿਆਂ ਬੁੱਧਵਾਰ ਦਾ ਦਿਨ ਨਾ ਉਡੀਕਦੇ।

ਮਨੁੱਖ ਭਾਵੇਂ ਕਿੰਨ੍ਹਾ ਵੀ ਪੜ੍ਹ ਜਾਵੇ ਜਾਵੇ, ਉਸ ਦੇ ਅਚੇਤ ਵਿੱਚ ਪਿਆ ਅਦੁੱਤੀ ਤੇ ਰਹੱਸਮਈ ਸ਼ਕਤੀਆਂ ਦਾ ਭੈਅ ਸੁਭਾਵਕ ਹੀ ਜਾਗ ਉੱਠਦਾ ਹੈ ਤੇ ਉਹ ਜਾਦੂ ਟੂਣਿਆਂ ਦੇ ਵੱਸ ਪੈ ਜਾਂਦਾ ਹੈ। ਭੂਤਾਂ-ਪ੍ਰੇਤਾਂ ਦੀ ਰੂਪ ਰੇਖਾ ਆਪਣੀ ਕਲਪਨਾ ਦੇ ਵਿੱਚ ਘੜ ਕੇ ਉਹਨਾਂ ਪ੍ਰਤੀ ਸਨਮਾਨ ਤੇ ਭੈਅ ਪੈਦਾ ਕਰ ਲੈਂਦਾ ਹੈ ਤੇ ਫਿਰ ਉਹਨਾਂ ਨੂੰ ਪੂਜਣਾ ਸ਼ੁਰੂ ਕਰ ਦਿੰਦਾ ਹੈ। ਇਹੀਓ ਕਾਰਣ ਹੈ ਕਿ ਅੱਜ ਦਾ ਮਨੁੱਖ ਇੱਕ ਪਾਸੇ ਵਿਗਿਆਨ ਦੀ ਸਭ ਤੋਂ ਵੱਡੀ ਖੋਜ ਕੰਪਿਊਟਰ ਤੇ ਬੈਠਾ ਦੂਰ ਵਿਦੇਸ਼ਾਂ 'ਚ ਚੈਟਿੰਗ ਕਰ ਰਿਹਾ ਹੁੰਦਾ ਹੈ, ਉੱਥੇ ਦੂਜੇ ਪਾਸੇ ਮੋਬਾਇਲ ਉੱਤੇ ਤਾਂਤਰਿਕਾਂ ਤੋਂ ਸਾਏ ਤੋਂ ਮੁਕਤੀ ਪਾਉਣ ਦੇ ਉਪਾਅ ਪੁੱਛ ਰਿਹਾ ਹੁੰਦਾ ਹੈ। ਹਸਪਤਾਲਾਂ 'ਚ ਅਤਿ ਆਧੁਨਿਕ ਮਸ਼ੀਨਾਂ ਦੇ ਬਾਵਜੂਦ ਵੀ ਸਾਡੀਆਂ ਬਿਮਾਰੀਆਂ ਦਾ ਇਲਾਜ ਬਾਬੇ ਕਰਦੇ ਹਨ। ਚੈਨਲ ਕਾਲ-ਕਪਾਲ ਕਿਰਿਆਵਾਂ ਤੇ ਮੰਤਰਾਂ ਦੇ ਪ੍ਰੋਗਰਾਮ ਦਿਖਾ ਰਹੇ ਹਨ। ਭੂਤ ਪ੍ਰੇਤਾਂ ਵਾਲੇ ਪਿੰਡਾਂ ਦੇ ਬਾਰੇ ਕਵਰ ਸਟੋਰੀਆਂ ਦਿਖਾ ਰਹੇ ਹਨ। ਟੀ.ਵੀ. ਸੀਰੀਅਲਾਂ ਦੀਆਂ ਨੂੰਹਾਂ ਤੇ ਸੱਸਾਂ ਟੂਣਿਆਂ ਦਾ ਪ੍ਰਦਰਸ਼ਨ ਕਰਦੀਆਂ ਸਾਡੇ ਵੀ ਘਰਾਂ ਦੀ ਸ਼ਾਂਤੀ ਨੂੰ ਖਾ ਰਹੀਆਂ ਹਨ।

ਜਾਦੂ ਅਲੱਗ ਚੀਜ ਹੈ ਤੇ ਟੂਣੇ ਅਲੱਗ। ਜਾਦੂ ਦਾ ਅਰਥ ਤਲਿੱਸਮ ਹੈ। ਜਦਕਿ ਟੂਣਾ ਉਪਚਾਰ ਜਾਂ ਇਲਾਜ ਨਾਲ ਸੰਬੰਧਤ ਹੈ। ਟੂਣਾ ਵਿਸ਼ਵਾਸ ਨਾਲ ਜੁੜੀ ਇਲਾਜ ਵਿਧੀ ਹੈ। ਜਦਕਿ ਜਾਦੂ ਦਾ ਇਲਾਜ ਨਾਲ ਕੋਈ ਸੰਬੰਧ ਨਹੀਂ ਹੈ। ਜਾਦੂ ਟੂਣੇ ਦਾ ਕਿਤੇ ਨਾ ਕਿਤੇ ਸੰਬੰਧ ਧਰਮ ਤੇ ਰੀਤੀ ਰਿਵਾਜ਼ ਨਾਲ ਵੀ ਹੈ। ਕਈ ਵਾਰ ਰੀਤੀ ਹੀ ਟੂਣਾ ਬਣ ਜਾਂਦੀ ਹੈ। ਰੀਤਾਂ ਰਸਮਾਂ ਦਾ ਵਿਧਾਨ ਨਿਸ਼ਚਿਤ ਹੁੰਦਾ ਹੈ ਪਰ ਕਈ ਵਾਰ ਇਸ ਵਿੱਚ ਤਬਦੀਲੀ ਵਾਪਰਦੀ ਹੈ। ਯੱਗਾਂ ਵਿੱਚ ਨਰਬਲੀ, ਪਸ਼ੂ ਬਲੀ, ਅਨਾਜ ਬਲੀ ਦਾ ਪਹਿਲਾਂ ਪ੍ਰਚਲਨ ਸੀ (ਬੱਕਰੇ ਦੀ ਬਲੀ ਅੱਜ ਵੀ ਪ੍ਰਚਲਿਤ ਹੈ) ਹੌਲੀ ਹੌਲੀ ਨਰਬਲੀ ਦੀ ਥਾਂ ਨਾਰੀਅਲ ਬਲੀ ਨੇ ਲੈ ਲਈ ਪਰ ਚੋਰੀ ਛੁਪੇ ਔਲਾਦ ਦੀ ਪ੍ਰਾਪਤੀ ਵਾਸਤੇ ਕਿਸੇ ਦੇ ਬੱਚੇ ਨੂੰ ਅਗਵਾ ਕਰਕੇ ਬਲੀ ਅਜੇ ਵੀ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਇੱਕ ਹੋਰ ਵੀ ਉਪਚਾਰਿਕ ਵਿਧੀ ਹੈ-ਫਾਂਡਾ। ਪਿੰਡਾਂ ਵਿੱਚ ਡੰਗਰਾਂ ਉਪਰੋਂ ਉੱਗੂ ਲੰਘ ਜਾਂਦਾ ਹੈ। ਮੰਨਿਆ ਜਾਂਦਾ ਹੈ ਕਿ ਉੱਗੂ ਕਿਸੇ ਨੂੰ ਦਿਸਦਾ ਨਹੀਂ ਪਰ ਅਸਲ ਵਿੱਚ ਇਹ ਪਸ਼ੂਆਂ ਨੂੰ ਪੈਣ ਵਾਲਾ ਦਿਲ ਦਾ ਦੌਰਾ ਹੈ। ਡੰਗਰ ਇੱਕ ਦਮ ਬੇਸੁਰਤ ਹੋ ਕੇ ਡਿੱਗ ਪੈਂਦਾ ਹੈ ਤੇ ਕਿਹਾ ਜਾਂਦਾ ਹੈ ਕਿ ਇਸ ਉੱਪਰੋਂ ਉੱਗੂ ਲੰਘ ਗਿਆ। ਉਸਦੇ ਦੁਆਲੇ ਧੂਣੀ ਬਾਲ ਕੇ ਘੇਰਾ ਘੱਤਿਆ ਜਾਂਦਾ ਹੈ ਤੇ ਡੰਗਰ ਉੱਠ ਕੇ ਬੈਠ ਜਾਂਦਾ ਹੈ। ਤੇਈਏ ਤਾਪ

(ਮਲੇਰੀਆ) ਦੇ ਮਰੀਜ਼ ਨੂੰ ਅੱਜ ਵੀ ਭਾਈ ਲਾਲੋ ਦੀ ਸਾਖੀ ਸੁਣਾਈ ਜਾਂਦੀ ਹੈ। ਸੱਪ ਦੇ ਡੰਗ ਮਾਰ ਜਾਣ ਤੇ ਉਂਝ ਬੇਸ਼ੱਕ ਲੋਕ ਦਵਾਈ ਵੀ ਲੈਂਦੇ ਹਨ ਪਰ ਫਾਂਡਾ ਵੀ ਕਰਵਾ ਕੇ ਨਿਸ਼ਚਿੰਤ ਹੋਇਆ ਜਾਂਦਾ ਹੈ। ਕੱਖ ਲੱਗਣ ਦਾ ਤਾਂ ਕਰਵਾਇਆ ਹੀ ਫਾਂਡਾ ਜਾਂਦਾ ਹੈ। ਸੀਤਲਾ ਮਾਈ (ਚਿਕਨ ਪੌਕਸ) ਦੇ ਨਿਕਲਣ ਤੇ ਵੀ 'ਰੱਖ' ਰੱਖੀ ਜਾਂਦੀ ਹੈ ਤੇ ਫਾਂਡੇ ਕਰਵਾਏ ਜਾਂਦੇ ਹਨ। ਇਹ ਸਭ ਵਿਸ਼ਵਾਸ ਰੂਪੀ ਉਪਚਾਰ ਹਨ ਜੋ ਸਾਡੀਆਂ ਮਾਨਸਿਕ ਬਿਰਤੀਆਂ ਦੇ ਨਾਲ-ਨਾਲ ਚੱਲਦੇ, ਸਾਡੇ ਨਾਲ ਆਧੁਨਿਕ ਯੁੱਗ ਵਿੱਚ ਦਾਖਲ ਹੋ ਚੁੱਕੇ ਹਨ। ਚੇਤਨ ਜਾਂ ਅਚੇਤਨ ਤੌਰ ਤੇ ਅਸੀਂ ਇਹਨਾਂ ਨੂੰ ਛੱਡਣਾ ਵੀ ਨਹੀਂ ਚਾਹੁੰਦੇ। ਤੇ ਨਤੀਜਾ, ਅਸੀਂ ਤਾਂਤਰਿਕਾਂ ਦੇ ਚੱਕਰਾਂ 'ਚ ਸਾਰੀ ਉਮਰ ਕੱਢ ਦਿੰਦੇ ਹਾਂ। ਅੱਜ ਬੇਸ਼ੱਕ ਸਾਇੰਸ ਨੇ ਇੰਨ੍ਹੀ ਤਰੱਕੀ ਕਰ ਲਈ ਹੈ, ਫਿਰ ਵੀ ਮਾਨਸਿਕ ਰੋਗੀਆਂ ਦੀ ਗਿਣਤੀ 'ਚ ਵਾਧਾ ਹੋ ਰਿਹਾ ਹੈ ਤੇ ਬਹੁਤੇ ਦੇਵੀਆਂ ਦੇ ਅੱਗੇ ਵਾਲ ਖਿਲਾਰ ਕੇ ਢੋਲਕੀਆਂ, ਛੈਣਿਆਂ ਦੀ ਤਾਲ ਤੇ ਡੋਲ਼ੀਆਂ ਖੇਡ ਰਹੇ ਹਨ।

ਹਰ ਕਦਮ ਅਤੇ ਹਰ ਗੱਲ ਉੱਤੇ ਅਸੀਂ ਟੂਣਿਆਂ ਦਾ ਆਸਰਾ ਲੈਂਦੇ ਹਾਂ। ਬੱਚੇ ਦੇ ਪੈਦਾ ਹੁੰਦਿਆਂ ਹੀ ਉਸਨੂੰ ਟੂਣਿਆਂ ਦੇ ਵੱਸ ਪਾ ਦਿੱਤਾ ਜਾਂਦੈ, ਜਦੋਂ ਭੂਤਾਂ, ਪ੍ਰੇਤਾਂ ਤੇ ਬਦਰੂਹਾਂ ਨੂੰ ਦੂਰ ਰੱਖਣ ਲਈ ਜੱਚਾ ਵਾਲੇ ਕਮਰੇ ਦੀਆਂ ਬਰੂਹਾਂ ਨੂੰ ਸਰੀਂਹ ਜਾਂ ਨਿੰਮ ਦੇ ਪੱਤੇ ਬੰਨ੍ਹ ਦਿੱਤੇ ਜਾਂਦੇ ਹਨ। ਬੱਚੇ ਦੇ ਗਲ਼ ਵਿੱਚ ਕੌਡੀ ਪਿਰੋਅ ਕੇ ਪਾਈ ਜਾਂਦੀ ਹੈ। ਬੱਚਾ ਜੇ ਵੱਧ ਦੁੱਧ ਪੀ ਲੈਣ ਕਰਕੇ ਦੁੱਧ ਸੁੱਟ ਦੇਵੇ ਤਾਂ ਵੀ ਸਿਆਣੇ ਕੋਲ ਟੂਣਾ ਕਰਵਾਇਆ ਜਾਂਦਾ ਹੈ। ਜੇ ਬਿਮਾਰ ਹੋ ਜਾਵੇ ਤਾਂ ਨਜ਼ਰ ਲੱਗ ਗਈ ਸਮਝ ਕੇ ਮੱਥੇ ਤੇ ਕਾਲਾ ਟਿੱਕਾ ਲਗਾਇਆ ਜਾਂਦਾ ਹੈ। ਸਿਆਣੇ ਜਾਂ ਬਜ਼ੁਰਗ ਦੀ ਅਰਥੀ ਤੋਂ ਸੁੱਟਿਆ ਪੈਸਾ ਜਾਂ ਛੁਹਾਰਾ ਬੱਚੇ ਦੇ ਗਲ ਵਿੱਚ ਪਿਰੋਅ ਕੇ ਪਾਇਆ ਜਾਂਦਾ ਹੈ ਤਾਂ ਜੋ ਬੁਰੀ ਨਜ਼ਰ ਨਾ ਲੱਗੇ। ਇਸੇ ਤਰ੍ਹਾਂ ਪਸ਼ੂਆਂ ਨਾਲ ਸੰਬੰਧਿਤ ਵੀ ਬਹੁਤ ਸਾਰੇ ਟੂਣੇ ਹਨ। ਡੰਗਰ ਦੇ ਦੁੱਧ ਨੂੰ ਨਜ਼ਰ ਲੱਗਣ ਤੇ ਇੱਕ ਪਾਥੀ ਨੂੰ ਪੁੱਠੇ ਪਾਸਿਓਂ ਧੁਖਾ ਕੇ ਡੰਗਰ ਨੂੰ ਬਾਹਰੋਂ ਅੰਦਰ ਲਿਆਉਂਦਿਆਂ ਉਸਦੇ ਮੱਥੇ ਤੇ ਮਾਰੀ ਜਾਂਦੀ ਹੈ। ਸਰੀਰਕ ਅਰੋਗਤਾ ਸੰਬੰਧੀ ਵੀ ਟੂਣੇ ਹਨ। ਕਿਸੇ ਕੁੱਤੇ ਦੇ ਕੱਟ ਜਾਣ ਤੇ ਉਸਦੇ ਮਾਲਕ ਕੋਲੋਂ ਜ਼ਖ਼ਮ ਉੱਤੇ ਲਾਲ ਮਿਰਚਾਂ ਦਾ ਲੇਪ ਕਰਵਾਇਆ ਜਾਦਾ ਹੈ। ਜੇ ਕੋਈ ਡੰਗਰ ਬੰਦੇ ਦਾ ਪੈਰ ਮਿੱਧ ਦੇਵੇ ਤਾਂ ਉਸੇ ਡੰਗਰ ਦੀ ਜ਼ੁਬਾਨ ਨਾਲ ਜਖ਼ਮ ਚਟਵਾਇਆ ਜਾਂਦਾ ਹੈ। ਕਾਲੀ ਖੰਘ ਲੱਗੀ ਹੋਵੇ ਤਾਂ ਕਿਸੇ ਕਾਲੀ ਘੋੜੀ ਉੱਤੇ ਜਾਂਦੇ ਰਾਹੀਨੂੰ ਰੋਕ ਕੇ ਇਹ ਕਿਹਾ ਜਾਂਦਾ ਕਿ ਭਾਈ! ਕਾਲੀ ਖੰਘ ਦੀ ਦਵਾਈ ਦੇ ਜਾ। ਮਿਰਗੀ ਪੈਣ ਤੇ ਜੁੱਤੀ ਸੁੰਘਾਈ ਜਾਂਦੀ ਹੈ। ਸੋਕੜੇ ਤੋਂ ਪੀੜਿਤ ਬੱਚੇ ਨੂੰ ਤੰਦਰੁਸਤ ਕਰਨ ਲਈ ਖੋਤੇ ਉੱਪਰ ਬਿਠਾ ਕੇ ਚੌਰਾਹੇ 'ਤੇ ਨਹਾਇਆ ਜਾਂਦਾ ਹੈ। ਕਿਸੇ ਵੀ ਹੋਰ ਬਿਮਾਰੀ ਨੂੰ ਦੂਰ ਕਰਨ ਲਈ ਮੱਸਿਆ ਦੀ ਰਾਤ ਨੂੰ ਕਿਸੇ ਟੋਭੇ ਜਾਂ ਦਰਿਆ ਕੰਢੇ ਚੌਮੁੱਖਾ ਦੀਵਾ ਬਾਲ ਕੇ ਰੱਖਿਆ ਜਾਂਦਾ ਹੈ ਤੇ ਮਰੀਜ਼ ਦਾ ਕੱਪੜਾ ਤੇ ਸਤਨਾਜਾ ਆਦਿ ਉੱਥੇ ਸੁੱਟ ਦਿੱਤਾ ਜਾਂਦਾ ਹੈ।

ਜਿੱਥੇ ਉੱਪਰ ਵਰਣਿਤ ਟੂਣੇ ਕੇਵਲ ਆਪਣੇ ਭਲੇ ਵਾਸਤੇ ਹੀ ਵਰਤੇ ਜਾਂਦੇ ਹਨ, ਉੱਥੇ ਕੁਝ ਟੂਣੇ ਅਜਿਹੇ ਵੀ ਹਨ ਜੋ ਕਿਸੇ ਦੇ ਨੁਕਸਾਨ ਲਈ ਕੀਤੇ ਜਾਂਦੇ ਹਨ।

ਭਾਰਤ ਤਾਂ ਭਾਰਤ, ਜਰਮਨੀ ਵਿੱਚ ਵੀ ਲੋਕ ਡੈਣਾਂ ਤੇ ਰਾਖਸ਼ਸ਼ਾਂ ਦੀ ਹੋਂਦ ਸਵੀਕਾਰ ਕਰਦੇ ਹਨ। ਜਿਸਦਾ ਸਬੂਤ ਉਥੇ ਮਨਾਏ ਜਾਂਦੇ ਤਿਉਹਾਰ 'ਵਾਲ ਪੁਰਗਿਸ ਨਾਈਟ' ਤੋਂ ਮਿਲਦਾ ਹੈ। ਬਹਾਰ ਆਉਣ ਤੇ ਉਥੋਂ ਦੇ ਲੋਕ ਡੈਣਾਂ ਤੇ ਰਾਖਸ਼ਸ਼ਾਂ ਦਾ ਰੂਪ ਧਾਰਕੇ ਇਕੱਠੇ ਹੁੰਦੇ ਹਨ ਤੇ ਵੱਡੀ ਪਾਰਟੀ ਦਾ ਆਯੋਜਨ ਕਰਦੇ ਹਨ। ਇਹ ਮੰਨਿਆ ਜਾਂਦਾ ਹੈ ਕਿ ਹਰ ਵਰ੍ਹੇ ਦੀ ਤੀਹ ਅਪ੍ਰੈਲ ਨੂੰ ਡੈਣਾਂ ਤੇ ਰਾਖਸ਼ਸ ਹਾਰਜ ਪਹਾੜਾਂ ਦੀਆਂ ਚੋਟੀਆਂ ਤੇ ਇਕੱਤਰ ਹੁੰਦੇ ਹਨ ਅਤੇ ਮੀਟਿੰਗਾਂ ਕਰਦੇ ਹਨ। ਇਹਨਾਂ ਡੈਣਾਂ ਤੇ ਰਾਖਸ਼ਸ਼ਾਂ ਵੱਲੋਂ ਪਹੁੰਚਾਏ ਜਾਣ ਵਾਲੇ ਨੁਕਸਾਨ ਤੋਂ ਬਚਣ ਲਈ ਇਸ ਦਿਨ ਲੋਕ 'ਵਾਲ ਪੁਰਗਿਸ' ਦਾ ਆਯੋਜਨ ਕਰਦੇ ਹਨ। ਰਾਤ ਨੂੰ ਲੋਕ ਰਾਖਸ਼ਸ਼ਾਂ ਤੇ ਡੈਣਾਂ ਦੀਆਂ ਪੁਸ਼ਾਕਾਂ ਪਾ ਕੇ ਲੱਕੜਾਂ ਦੇ ਢੇਰ ਨੂੰ ਅੱਗ ਲਾ ਕੇ ਉਸ ਦੁਆਲੇ ਨੱਚਦੇ ਹਨ। ਚਿਹਰਿਆਂ ਤੇ ਨਕਾਬ ਤੇ ਡਰਾਉਂਣੇ ਮਖੌਟੇ ਪਾ ਕੇ ਮਾਹੌਲ ਨੂੰ ਡਰਾਉਂਣਾ ਬਣਾ ਦਿੰਦੇ ਹਨ। ਅੱਧੀ ਰਾਤ ਤੋਂ ਕੁਝ ਪਲ ਪਹਿਲਾਂ ਡੈਣਾਂ ਤੇ ਰਾਖਸ਼ਸ਼ਾਂ ਦੇ ਪੁਤਲਿਆਂ ਨੂੰ ਅੱਗ 'ਚ ਸੁੱਟ ਦਿੱਤਾ ਜਾਂਦਾ ਹੈ। ਉਪਰੰਤ ਬਹਾਰ ਦੀ ਰਾਣੀ 'ਮੇ ਕੁਈਨ' ਦੇ ਰੂਪ 'ਚ ਇੱਕ ਛੋਟੀ ਬੱਚੀ ਰਾਤ ਦੇ ਬਾਰ੍ਹਾਂ ਵਜੇ ਪ੍ਰਵੇਸ਼ ਕਰਦੀ ਹੈ ਤੇ ਬਦੀ ਦੇ ਖਾਤਮੇ ਉਪਰੰਤ ਖੁਸ਼ਹਾਲੀ ਤੇ ਤਰੱਕੀ ਦਾ ਸੁਨੇਹਾ ਦਿੰਦੀ ਹੈ।

ਜਾਦੂ, ਟੂਣੇ, ਮੰਤਰ, ਫਾਂਡੇ, ਚੌਂਕੀਆਂ ਪੁੱਛਾਂ ਆਦਿ ਵਿਗਿਆਨ ਦੇ ਉਲਟ ਹੈ ਤੇ ਅਜੋਕੇ ਯੁਗ ਵਿੱਚ ਇਹਨਾਂ ਲਈ ਕੋਈ ਥਾਂ ਨਹੀਂ। ਤਾਂਤਰਿਕਾਂ ਦੇ ਕਹੇ ਲੱਗ ਕੇ ਦਿੱਤੀਆਂ ਜਾ ਰਹੀਆਂ ਬਲੀਆਂ, ਬੱਚੀਆਂ ਦੇ ਬਲਾਤਕਾਰ, ਤੂਫ਼ਾਨ, ਭੂਚਾਲ, ਪਾਣੀ ਦੀ ਕਮੀ, ਗਲੋਬਲ ਵਾਰਮਿੰਗ ਆਦਿ ਮੁਸੀਬਤਾਂ ਮਨੁੱਖ ਸਾਹਵੇਂ ਮੂੰਹ ਅੱਡੀ ਖੜੀਆਂ ਹਨ। ਤਰਕਸ਼ੀਲ ਲੋਕਾਂ ਨੇ ਇਸ ਨੂੰ ਇੱਕ ਵੰਗਾਰ ਵਜੋਂ ਲੈ ਕੇ ਮੁਹਿੰਮ ਸ਼ੁਰੂ ਕੀਤੀ ਹੈ ਜੋ ਸਵਾਗਤਯੋਗ ਹੈ। ਹਰ ਗੱਲ ਨੂੰ ਤਰਕ ਅਤੇ ਵਿਗਿਆਨ ਦੀ ਕਸਵੱਟੀ ਤੇ ਪਰਖ ਕੇ ਹੀ ਮਨੁੱਖੀ ਵਿਕਾਸ ਸੰਭਵ ਹੈ।

98769-39090

ਹੱਡ ਬੀਤੀ

# ਚਾਹ ਫਟਣ ਤੋਂ ਹਟਾਈ



**ਰੁਪਿੰਦਰ ਗਿੱਲ ਜੰਡਿਆਲੀ**

ਮੈਂ ਰਿਸ਼ਤੇਦਾਰੀ ਵਿੱਚ ਇੱਕ ਭੋਗ ਵਿੱਚ ਸ਼ਾਮਲ ਹੋਣ ਲਈ ਗਿਆ। ਭੋਗ ਦੀ ਸਮਾਪਤੀ ਤੋਂ ਦੂਜੇ ਦਿਨ ਇੱਕ ਘਟਨਾ ਵਾਪਰ ਗਈ। ਜਦ ਸਵੇਰ ਦੀ ਚਾਹ ਤਿਆਰ ਕੀਤੀ ਗਈ ਤਾਂ ਉਹ ਫਟ ਗਈ। ਘਰ ਦੇ ਮੈਂਬਰਾਂ ਅਤੇ ਰਿਸ਼ਤੇਦਾਰਾਂ ਵਿੱਚ ਇਹ ਚਰਚਾ ਸ਼ੁਰੂ ਹੋ ਗਈ ਕਿ ਅਖੰਡ ਪਾਠ ਦੇ ਆਰੰਭ ਅਤੇ ਸਮਾਪਤੀ ਦੌਰਾਨ ਕੋਈ ਭੁੱਲ ਹੋ ਗਈ ਹੈ, ਜਿਸ ਕਾਰਨ ਚਾਹ ਫਟ ਰਹੀ ਹੈ, ਸਾਰੇ ਚਿੰਤਾਗ੍ਰਸਤ ਹੋ ਗਏ।

ਮੈਂ ਕਿਹਾ ਕਿ ਭੁੱਲ-ਭੱਲ ਵਾਲੀ ਕੋਈ ਗੱਲ ਨਹੀਂ ਹੈ, ਚਾਹ ਫਟਣ ਦਾ ਕੋਈ ਹੋਰ ਕਾਰਨ ਹੈ, ਘਾਬਰਨ ਦੀ ਕੋਈ ਲੋੜ ਨਹੀਂ ਹੈ। ਇਸ ਬਾਰੇ ਆਪਾਂ ਪਤਾ ਕਰ ਲੈਂਦੇ ਹਾਂ। ਰਿਸ਼ਤੇਦਾਰ ਕਹਿਣ ਲੱਗੇ ਰੁਪਿੰਦਰ ਤਾਂ ਨਾਸ਼ਤਿਕ ਹੈ, ਇਸ ਤੇ ਵਿਸਵਾਸ਼ ਨਾ ਕਰੋ, ਕਿਸੇ ਮਹਾਂ ਪੁਰਸ਼ ਨੂੰ ਪੁੱਛ ਕੇ ਉਪਾਅ ਕਰਾਉਣ ਬਾਰੇ ਸੋਚੋ। ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਮੈਨੂੰ ਇੱਕ ਮੌਕਾ ਤਾਂ ਦੇ ਦਿਓ। ਮੇਰੇ ਵਾਰ-ਵਾਰ ਕਹਿਣ 'ਤੇ ਉਹ ਮੰਨ ਗਏ।

ਮੈਂ ਚਾਹ ਬਣਾਉਣੀ ਸ਼ੁਰੂ ਕਰ ਦਿੱਤੀ। ਪਾਣੀ, ਚਾਹ ਪੱਤੀ, ਚੀਨੀ ਪਾਉਣ ਉਪਰੰਤ ਜਦ ਦੁੱਧ ਪਾਇਆ ਤਾਂ ਚਾਹ ਫਟ ਗਈ। ਸਾਰੇ ਕਹਿਣ ਲੱਗੇ 'ਦੇਖਿਆ' ਅਤੇ ਮੇਰਾ ਮਖੌਲ ਵੀ ਉਡਾਇਆ।

ਹੁਣ ਸ਼ੁਰੂ ਹੋਈ ਮੇਰੀ ਤਰਕਸ਼ੀਲਤਾ ਦੀ ਅਸਲੀ ਪ੍ਰੀਖਿਆ। ਮੈਂ ਚਾਹ ਬਣਾਉਣੀ ਫਿਰ ਸ਼ੁਰੂ ਕਰ ਦਿੱਤੀ। ਸਭ ਤੋਂ ਪਹਿਲਾਂ ਮੈਂ ਪਾਣੀ ਅਤੇ ਦੁੱਧ ਨੂੰ ਗਰਮ ਕੀਤਾ, ਫਿਰ ਉਸ ਵਿੱਚ ਚਾਹ ਪੱਤੀ ਪਾ ਕੇ ਉਬਾਲੀ ਅਖੀਰ ਵਿੱਚ ਜਦੋਂ ਮੈਂ ਚੀਨੀ ਪਾਈ ਚਾਹ ਫਟ ਗਈ। ਹੁਣ ਚਾਹ ਫਟਣ ਦਾ ਕਾਰਨ ਚਿੱਟੇ ਦਿਨ ਵਾਂਗ ਸਪੱਸ਼ਟ ਸੀ ਕਿ ਨੁਕਸ ਚੀਨੀ ਵਿੱਚ ਸੀ। ਮੈਂ ਆਪ ਜਾ ਕੇ ਨੇੜੇ ਦੀ ਦੁਕਾਨ ਤੋਂ ਚੀਨੀ ਲੈ ਕੇ ਆਇਆ। ਚਾਹ ਤਿਆਰ ਕਰ ਕੇ ਸਾਰੇ ਰਿਸ਼ਤੇਦਾਰਾਂ ਅਤੇ ਘਰ ਦੇ ਮੈਂਬਰਾਂ ਨੂੰ ਵਰਤਾ ਦਿੱਤੀ। ਸਾਰੇ ਹੈਰਾਨ ਹੋ ਗਏ।

ਮੈਂ ਸਾਰੇ ਹਾਜ਼ਰ ਘਰ ਦੇ ਮੈਂਬਰਾਂ ਅਤੇ ਰਿਸ਼ਤੇਦਾਰਾਂ ਨੂੰ ਦੱਸਿਆ ਕਿ ਨੁਕਸ ਚੀਨੀ ਵਿੱਚ ਸੀ। ਇਸ ਵਿੱਚ ਹਲਵਾਈਆਂ ਤੋਂ ਕੰਮ ਕਰਦੇ ਸਮੇਂ ਕੋਈ ਖੱਟੀ ਚੀਜ ਪੈ ਗਈ। ਇਸ ਦੇ ਕਾਰਨ ਚਾਹ ਫਟ ਰਹੀ ਸੀ। ਮੈਂ ਉਹਨਾਂ ਨੂੰ ਸਮਝਾਇਆ ਕਿ ਤਰਕਸ਼ੀਲਤਾ ਦਾ ਰਾਹ ਹੀ ਵਧੀਆ ਰਾਹ ਹੈ। ਵਿਗਿਆਨਕ ਦ੍ਰਿਸ਼ਟੀਕੋਣ ਦੀ ਘਾਟ ਕਾਰਨ ਵਿਅਕਤੀ ਆਪਣੀ ਸਰੀਰਕ, ਮਾਨਸਿਕ ਅਤੇ ਆਰਥਿਕ ਲੁੱਟ ਕਰਵਾਉਂਦਾ ਹੈ। ਵਿਗਿਆਨਕ ਦ੍ਰਿਸ਼ਟੀਕੋਣ ਦਾ ਧਾਰਨੀ ਵਿਅਕਤੀ ਤਰੱਕੀ ਦੀਆਂ ਮੰਜਲਾਂ ਸਰ ਕਰਦਾ ਹੈ।

ਅਸੀਂ ਜਦ ਇਕਾਈ ਸਾਹਨੇਵਾਲ ਵੱਲੋਂ ਸਕੂਲਾਂ ਵਿੱਚ ਪ੍ਰੋਗਰਾਮ ਪੇਸ਼ ਕਰਦੇ ਹਾਂ ਤਾਂ ਮੈਂ ਜ਼ਿੰਦਗੀ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਦੀ ਮਹੱਤਤਾ ਸਬੰਧੀ ਵਿਦਿਆਰਥੀਆਂ ਨੂੰ ਸਮਝਾਉਣ ਲਈ ਇਸ ਘਟਨਾ ਦਾ ਜ਼ਿਕਰ ਜ਼ਰੂਰ ਕਰਦਾ ਹਾਂ।

**94632-72166**

# ਛਿਮਾਹੀ ਇਕੱਤਰਤਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਛਿਮਾਹੀ ਇਕੱਤਰਤਾ 10-11 ਨਵੰਬਰ, 2012 ਨੂੰ ਪੰਜਾਬੀ ਭਵਨ ਲੁਧਿਆਨਾ ਵਿਖੇ ਹੋਈ। ਇਸ ਸਮਾਗਮ ਦਾ ਉਦਘਾਟਨ ਉੱਘੇ ਅਰਥਸ਼ਾਸ਼ਤਰੀ ਅਤੇ ਸਮਾਜ ਚਿੰਤਕ ਡਾ. ਅਨੂਪ ਸਿੰਘ ਨੇ ਕੀਤਾ। ਇਸ ਮੌਕੇ ਉਨ੍ਹਾਂ ਆਪਣੇ ਸੰਬੋਧਨ ਵਿੱਚ ਕਿਹਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਲੋਕਾਂ ਨੂੰ ਅੰਧਵਿਸ਼ਵਾਸਾਂ ਦੇ ਹਨੇਰੇ ਵਿੱਚੋਂ ਕੱਢ ਕੇ ਵਿਗਿਆਨਕ ਸੋਚ ਦੇ ਚਾਨਣ ਵੱਲ ਲਿਜਾ ਰਹੀ ਹੈ। ਡਾ. ਅਨੂਪ ਸਿੰਘ ਨੇ ਸਪਸ਼ਟ ਕੀਤਾ ਕਿ ਵਹਿਮ ਭਰਮ ਅਤੇ ਰੂੜੀਵਾਦੀ ਮਾਨਤਾਵਾਂ ਲੋਕਾਂ ਵਿੱਚ ਗੁਰਬਤ ਅਤੇ ਅਨਪੜ੍ਹਤਾ ਕਾਰਨ ਹਨ ਅਤੇ ਸਿਸਟਮ ਨੂੰ ਬਦਲ ਕੇ ਹੀ ਇਨ੍ਹਾਂ ਅਲਾਮਤਾਂ ਨੂੰ ਮੁੱਢੋਂ ਖਤਮ ਕੀਤਾ ਜਾ ਸਕਦਾ ਹੈ, ਇਸ ਉਦਘਾਟਨੀ ਸੈਸ਼ਨ ਦੌਰਾਨ ਸਾਰੀ ਸੂਬਾ ਕਮੇਟੀ ਪ੍ਰਧਾਨਗੀ ਮੰਡਲ ਵਿੱਚ ਸ਼ਾਮਲ ਹੋਈ ਅਤੇ ਸਟੇਜ ਸੰਚਾਲਨ ਦੀ ਜਿੰਮੇਵਾਰੀ ਸੂਬਾ ਆਗੂ ਜਸਵੰਤ ਜੀਰਖ ਨੇ ਨਿਭਾਈ । ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਸੂਬਾ ਜਥੇਬੰਦਕ ਵਿਭਾਗ ਮੁੱਖੀ ਬਲਵਿੰਦਰ ਬਰਨਾਲਾ ਨੇ ਅਤੇ ਸਾਰੇ ਸਾਥੀਆਂ ਨੂੰ 'ਜੀ ਆਇਆਂ' ਕਹਿੰਦਿਆਂ ਕਿਹਾ ਕਿ ਸੁਸਾਇਟੀ ਲੰਮੀ ਜੱਦੋ ਜਹਿਦ ਤੋ ਬਾਅਦ ਲੋਕਾਂ ਵਿੱਚ ਵਿਗਿਆਨਕ ਸੋਚ ਪੈਦਾ ਕਰਨ ਦੇ ਖੇਤਰ ਵਿਚ ਆਪਣਾ ਭਰਵਾਂ ਸਥਾਨ ਬਣਾਉਣ ਵਿੱਚ ਸਫਲ ਹੋਈ ਹੈ। ਜਿੱਥੇ ਸੁਸਾਇਟੀ ਵੱਲੋਂ ਵਹਿਮਾਂ ਭਰਮਾਂ ਤੋਂ ਮੁਕਤ ਸਮਾਜ ਸਿਰਜਣ ਦੇ ਉਪਰਾਲੇ ਕੀਤੇ ਗਏ ਗਏ ਹਨ, ਉੱਥੇ ਸੁਸਾਇਟੀ ਨੇ ਸਮਾਜਿਕ ਤਬਦੀਲੀ ਲਈ ਵੀ ਸਾਰਥਕ ਕੰਮ ਕੀਤਾ ਹੈ। ਇਸ ਮੌਕੇ ਸ੍ਰੀ ਅਵਤਾਰ ਗੋਦਾਰਾ ਨੇ ਵੀ ਆਪਣੇ ਵਿਚਾਰ ਰੱਖੇ।ਸੂਬਾ ਕਮੇਟੀ ਵੱਲੋਂ ਇਸ ਸਮੇਂ ਡਾ.ਅਨੂਪ ਸਿੰਘ ਨੂੰ ਸਨਮਾਨ ਵਜੋਂ ਕਿਤਾਬਾਂ ਦਾ ਸੈੱਟ ਭੇਂਟ ਕੀਤਾ ਗਿਆ।

ਇਸ ਇਕੱਤਰਤਾ ਦੇ ਦੂਜੇ ਸ਼ੈਸ਼ਨ ਵਿਚ 'ਲੋਕਾਂ ਵਿੱਚ ਕੰਮ ਕਿਵੇਂ ਕਰੀਏ' ਸਾਡੀ ਜਥੇਬੰਦੀ ਅੰਦਰੂਨੀ ਅਤੇ ਬਾਹਰੀ ਪੱਖੋਂ ਮਜਬੂਤ ਕਿਵੇਂ ਹੋਵੇ? ਵਿਸ਼ੇ 'ਤੇ ਸੂਬਾ ਆਗੂ ਹੇਮ ਰਾਜ ਸਟੈਨੋ ਨੇ ਪੇਪਰ ਪੜ੍ਹਿਆ, ਜਿਸ ਵਿਚ ਉਨ੍ਹਾਂ ਸਪੱਸ਼ਟ ਕੀਤਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਸਿਰਫ਼ ਸਮਾਜ ਸੇਵੀ, ਸਮਾਜ ਸੁਧਾਰਕ, ਨਾਸਤਿਕ ਜਾਂ ਮਾਨਵਤਾਵਾਦੀ ਜਥੇਬੰਦੀ ਨਹੀਂ ਹੈ ਸਗੋਂ ਇਸ ਤੋਂ ਵੀ ਅੱਗੇ ਜਮਾਤੀ ਪੈਂਤੜਾ ਅਪਣਾਉਂਦਿਆਂ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣ ਲਈ ਯਤਨਸ਼ੀਲ ਹੈ, ਜਿਸ ਦਾ ਭਾਵ ਸੁਸਾਇਟੀ ਦਾ ਕਾਰਜ਼ ਖੇਤਰ ਵਿਚਾਰ-ਧਾਰਕ ਜਦੋ-ਜਹਿਦ ਰਾਹੀਂ ਲੋਕਾਂ ਨੂੰ ਲਾਂਮਬੰਦ ਕਰਨਾ ਹੈ। ਸੁਸਾਇਟੀ ਦੇ ਖੇਤਰ ਨੂੰ ਹੋਰ ਵਿਕਸਤ ਕਰਨ ਲਈ ਸ੍ਰੀ ਸਟੈਨੋ ਨੇ ਇਹ ਵੀ ਕਿਹਾ ਕਿ ਸਾਨੂੰ ਹੁਣ ਵਾਤਾਵਰਣ, ਨਸ਼ੇ, ਔਰਤਾਂ ਤੇ ਹੁੰਦੇ ਅਤਿਆਚਾਰ ਅਤੇ ਭ੍ਰਿਸ਼ਟਾਚਾਰ ਆਦਿ ਮੁੱਦਿਆਂ ਸਬੰਧੀ ਵੀ ਸੰਘਰਸ਼ ਵਿਚ ਸ਼ਾਮਲ ਹੋਣਾ ਹੋਵੇਗਾ। ਲੋਕਾਂ ਨੂੰ ਵਿਗਿਆਨਕ ਜਾਣਕਾਰੀ ਦੇਣ ਲਈ ਸਾਨੂੰ ਆਪਣਾ ਹੋਰ ਬੋਧਿਕ ਵਿਕਾਸ ਵੀ ਕਰਨਾ ਪਵੇਗਾ ਅਤੇ ਜਥੇਬਦੀ ਦੀ ਮਜਬੂਤੀ ਲਈ ਵਿਚਾਰ-ਵਟਾਂਦਰਾ ਕਰਨ ਦਾ ਸਭਿਅਕ ਤਰੀਕਾ ਵੀ ਵਿਕਸਤ ਕਰਨਾ ਸਮੇਂ ਦੀ ਲੋੜ ਹੈ। ਇਸ ਸੈਸ਼ਨ ਦੀ ਪ੍ਰਧਾਨਗੀ ਸੂਬਾ ਆਗੂ ਹਰਚੰਦ ਭਿੰਡਰ, ਸ੍ਰੀ ਬਲਵੀਰ ਚੰਦ ਲੌਂਗੋਵਾਲ ਅਤੇ ਜੋਨ ਆਗੂ ਦਲਬੀਰ ਕਟਾਣੀ ਨੇ ਕੀਤੀ।

ਤੀਜੇ ਸੈਸ਼ਨ ਦੌਰਾਨ, ਸੁਸਾਇਟੀ ਦੇ ਜੋਨ ਮੁੱਖੀਆਂ ਨੇ ਆਪਣੇ ਜੋਨਾਂ ਅਤੇ ਇਕਾਈਆਂ ਦੀਆਂ ਰਿਪੋਰਟਾਂ ਪੇਸ਼ ਕੀਤੀਆਂ। ਇਸ ਸੈਸ਼ਨ ਦੀ ਪ੍ਰਧਾਨਗੀ ਮੰਡਲ ਵਿੱਚ ਸੂਬਾ ਆਗੂ ਸਰਬਜੀਤ ਉੱਖਲਾ, ਐਡਵੋਕੇਟ ਹਰਿੰਦਰ ਲਾਲੀ ਅਤੇ ਜੋਨ ਬਠਿੰਡਾ ਦੇ ਮੁਖੀ ਰਣਜੀਤ ਸਿੰਘ ਸ਼ਾਮਲ ਹੋਏ ਅਤੇ ਸਟੇਜ ਸਕੱਤਰ ਦੀ ਭੂਮਿਕਾ ਸੂਬਾ ਆਗੂ ਸੁਖਵੰਤ ਬਰਨਾਲਾ ਨੇ ਨਿਭਾਈ। ਇਸ ਸਮੇਂ ਅੰਮ੍ਰਿਤਸਰ ਜੋਨ ਦੇ ਮੁੱਖੀ ਸੁਖਮਿੰਦਰ ਸਿੰਘ, ਚੰਡੀਗੜ੍ਹ ਜੋਨ ਵਿੱਤ ਮੁੱਖੀ ਅਜੀਤ ਪ੍ਰਦੇਸੀ, ਬਰਨਾਲਾ ਜੋਨ ਦੇ ਮੁੱਖੀ ਲਾਭ ਸਿੰਘ ਛਾਜਲੀ, ਬਠਿੰਡਾ ਜੋਨ ਦੇ ਮੁੱਖੀ ਰਣਜੀਤ ਸਿੰਘ, ਪਟਿਆਲਾ ਜੋਨ ਮੁੱਖੀ ਰਾਮ ਕੁਮਾਰ, ਨਵਾਂ ਸ਼ਹਿਰ ਜੋਨ ਮੁੱਖੀ ਸਤਪਾਲ ਸਲੋਹ, ਜਲੰਧਰ ਜੋਨ ਮੁੱਖੀ ਜਸਵਿੰਦਰ ਫਗਵਾੜਾ, ਲੁਧਿਆਨਾ ਜੋਨ ਮੁੱਖੀ ਦਲਬੀਰ ਕਟਾਣੀ, ਫਾਜਿਲਕਾ ਜੋਨ ਮੁੱਖੀ ਮਾਸਟਰ ਕੁਲਜੀਤ ਸਿੰਘ ਅਤੇ ਮਾਨਸਾ ਜੋਨ ਵੱਲੋਂ ਮਾਨਸਾ ਇਕਾਈ ਦੇ ਮੁਖੀ ਮਾਸਟਰ ਹਰਬੰਸ ਸਿੰਘ ਨੇ ਰਿਪੋਟਾਂ ਪੇਸ਼ ਕੀਤੀਆਂ। ਇਨ੍ਹਾਂ ਰਿਪੋਰਟਾਂ ਬਾਰੇ ਵਿਚਾਰ-ਚਰਚਾ ਵਿਚ ਸ੍ਰੀ ਨਿਰਮਲ ਪਟਵਾਰੀ, ਜਸਵਿੰਦਰ ਫਗਵਾੜਾ, ਸਮੀਤ ਸਿੰਘ, ਸੁਖਦੇਵ ਧੂਰੀ, ਅਜੀਤ ਪ੍ਰਦੇਸ਼, ਪਰਮਵੇਦ, ਆਦਿ ਤਰਕਸ਼ੀਲ ਆਗੂਆਂ ਨੇ ਸਰਗਰਮ ਹਿੱਸਾ ਲਿਆ।

**ਬਾਕੀ ਪੰਨਾ 54 ਤੇ**

ਪਿਛਲੇ ਅੰਕ ਤੋਂ ਅੱਗੇ

ਲੜੀਵਾਰ ਪੁਸਤਕ

# ਭੱਜੋ ਨਾ, ਦੁਨੀਆਂ ਨੂੰ ਬਦਲੋ

ਰਾਹੁਲ ਸਾਂਕ੍ਰਿਤਆਇਨ



**ਸੰਤੋਖੀ** - 'ਸੰਤੋਖੰ ਪਰਮ ਸੁਖਮ' ਮੈਂ ਤਾਂ ਇਹ ਸੁਣਿਆ ਸੀ ।

**ਭਰਾ** - ਕੱਲ੍ਹ ਬੰਗਾਲ ਦੀ ਵਾਰੀ ਸੀ, ਅੱਜ ਮਿਥਿਲਾ ਪ੍ਰਦੇਸ਼ ਦੀ ਅਤੇ ਕਲ ਤੇਰੀ-ਮੇਰੀ ਵੀ ਵਾਰੀ ਆ ਸਕਦੀ ਐ । 'ਸੰਤੋਖਮ ਪਰਮ ਸੁਖਮ' ਉਸਨੇ ਲਿਖਿਆ ਹੋਵੇਗਾ, ਜਿਸ ਦਾ ਕਦੇ ਭੁੱਖ ਨਾਲ ਪਾਲਾ ਨਹੀਂ ਪਿਆ ਹੋਣਾ । ਉਸ ਦਾ ਢਿੱਡ ਭਰਿਆ ਹੋਵੇਗਾ ।

**ਦੁਖਰਾਮ** - ਹਾਂ, ਖਾਣਾ, ਕੱਪੜਾ ਤਾਂ ਅਸਲ ਐ ਪਰ ਹੋਰ ਵੀ ਕਈ ਚਿੰਤਾਵਾਂ ਨੇ, ਲੱਖਾਂ ਮੁਸੀਬਤਾਂ ਨੇ ।

**ਭਰਾ** - ਠੀਕ ਐ ਦੁਖਰਾਮ ਭਰਾ ! ਚਿੰਤਾ ਦੀ ਤਾਂ ਪੁੱਛ ਨਾ । ਮਾਂ-ਬਾਪ ਐ, ਚਾਰ ਕਿੱਲੇ ਖੇਤੀ ਐ, ਕਿਵੇਂ ਨਾ ਕਿਵੇਂ ਗੁਜ਼ਾਰਾ ਹੋਈ ਜਾਂਦੈ । ਫੇਰ ਹੋ ਜਾਂਦੇ ਨੇ ਚਾਰ ਮੁੰਡੇ ਤੇ ਚਾਰ ਕੁੜੀਆਂ । ਹੁਣ ਚਾਰ ਕਿੱਲੇ ਖੇਤੀ ਨਾਲ ਦਸ ਮੂੰਹਾਂ ਦਾ ਕੰਮ ਕਿਵੇਂ ਚਲੂ? ਫੇਰ ਜਿਵੇਂ-ਕਿਵੇਂ ਉਮਰ ਬੀਤਦੀ ਐ, ਉਵੇਂ-ਉਵੇਂ ਮੂੰਹ ਵੀ ਵਧਦੇ ਜਾਂਦੈ, ਖਾਣ-ਪੀਣ ਵੀ ਵਧਦਾ ਜਾਂਦੈ । ਮੁੰਡਿਆਂ ਦਾ ਵਿਆਹ ਕਰਨਾ, ਗਰੀਬ ਹੋਣ ਕਰ ਕੇ ਕੁੜੀ ਮੁੱਲ ਲੈਣ ਨਾਲ ਖੇਤ ਵਿਕ ਜਾਂਦੈ । ਫੇਰ ਪਰਿਵਾਰ ਨੂੰ ਭੁੱਖਾ ਰਹਿਣਾ ਪੈਂਦੈ । ਦੋ ਗਜ਼ ਦੀ ਚਾਦਰ ਸਿਰ ਢੱਕੂ ਤਾਂ ਪੈਰ ਨੰਗੇ, ਪੈਰ ਢੱਕੂ ਤਾਂ ਸਿਰ ਨੰਗਾ ।

**ਦੁਖਰਾਮ** - ਚਾਰ ਕਿੱਲਿਆਂ ਦੀ ਤਾਂ ਛੱਡ, ਚਾਲੀ ਕਿੱਲਿਆਂ ਵਾਲਿਆਂ ਨੂੰ ਵੀ ਚਿੰਤਾ ਖਾਈ ਜਾਂਦੀ ਐ ।

**ਭਰਾ** - ਕਿਉਂ ਨਾ ਖਾਏ? ਚਾਰ ਮੁੰਡੇ ਹੋਏ ਤਾਂ ਦੂਜੀ ਪੀੜ੍ਹੀ 'ਚ ਦਸ-ਦਸ ਕਿੱਲੇ ਰਹਿ ਗਈ, ਮੰਨ ਲੈ ਉਸਨੂੰ ਜੇ ਇੱਕ ਪੀੜ੍ਹੀ ਜਾਂ ਪੰਦਰਾਂ ਸਾਲ ਲਈ ਘਟ ਚਿੰਤਾ ਹੋਈ, ਪਰ ਤੀਜੀ ਪੀੜ੍ਹੀ 'ਚ ਤਾਂ ਫੇਰ ਦੋ-ਦੋ ਕਿਲੇ ਅਤੇ ਅੱਠ-ਅੱਠ ਮੁੰਡੇ-ਕੁੜੀਆਂ । ਜਿਸ ਦੇ ਘਰੇ ਅੱਜ ਦਾਲ ਐ, ਤਾਂ ਲੂਣ ਨਹੀਂ ।

**ਦੁਖਰਾਮ** - ਫੇਰ ਤਾਂ ਭਰਾਵਾ ਪਿੰਡ 'ਚ ਅੱਧੇ ਤੋਂ ਵੱਧ ਘਰ ਅਜੇਹੇ ਨੇ, ਜਿਹਨਾਂ ਕੋਲ ਖੇਤੀਬਾੜੀ ਵੀ ਨੀਂ । ਦਿਨ ਭਰ ਮਜ਼ਦੂਰੀ ਕਰਦੇ ਐ, ਸ਼ਾਮ ਨੂੰ ਜੇ ਰੁਖਾ-ਸੁਕਾ ਮਿਲ ਗਿਆ ਤਾਂ ਬਾਲ-ਬੱਚੇ ਨੇ ਖਾ ਲਿਆ । ਰੋਜ ਕਮਾਉਣਾ, ਰੋਜ ਖਾਣਾ । ਇੱਕ ਦਿਨ ਗੱਡੀ ਬੈਠ ਗਈ, ਤਾਂ ਹਾਹਾਕਾਰ । ਤੀਹ ਦਿਨ ਤਾਂ ਕੰਮ ਵੀ ਨੀਂ ਮਿਲਦਾ ਤੇ ਸਾਲ 'ਚ ਛੇ ਮਹੀਨੇ ਕਰਨ ਨੂੰ ਕੋਈ ਕੰਮ ਨੀਂ ਰਹਿੰਦਾ । ਸਿਰਫ ਬੀਜਣ, ਵੱਢਣ ਵੇਲੇ ਕੰਮ ਮਿਲਦੈ ।

**ਭਰਾ** - ਮਜ਼ਦੂਰ ਆਦਮੀਆਂ ਨੂੰ ਤਾਂ ਹੋਰ ਆਫਤ ਐ । ਜੇਠ, ਹਾੜ੍ਹ, ਸਾਵਣ ਦੇ ਦਿਨ ਕੱਟਣੇ ਹੋਰ ਵੀ ਔਖੇ ਹੋ ਜਾਂਦੇ ਐ । ਜੇ ਮਹੁਆ ਉਸ ਵੇਲੇ ਹੋਵੇ, ਤਾਂ ਕੁਝ ਸੌਖੇ ਹੋ ਜਾਂਦੇ ਐ ।

**ਦੁਖਰਾਮ** - ਤੇ ਮਹੁਆ ਵੀ ਤਾਂ ਹੁਣ ਔਖਾ ਈ ਮਿਲਦਾ । ਕਿਥੇ ਪੈਸੇ ਦਾ ਦੋ ਸੇਰ ਕਿੱਥੇ ਉਹ ਵੀ ਹੁਣ ਚਾਰ ਆਨੇ ਸੇਰ ਮਿਲਣ ਲਗ ਪਿਆ । ਅੰਬ ਦੀਆਂ ਗੁਠਲੀਆਂ ਜਮਾਂ ਕਰ ਕੇ ਕੁਝ ਦਿਨ ਰੋਟੀ ਮਿਲਦੀ ਸੀ, ਤੇ ਹੁਣ ਉਸ ਨੂੰ ਖਾਣ ਵਾਲੇ ਇੰਨ੍ਹੇ ਵਧ ਗਏ ਨੇ ਕਿ ਸਾਰਿਆਂ ਨੂੰ ਗੁਠਲੀਆਂ ਕਿੱਥੋਂ ਮਿਲਣਗੀਆਂ ।

**ਭਰਾ** - ਦੁਖਰਾਮ ਭਰਾ ! ਇਸਨੂੰ ਵੀ ਕੋਈ ਜਿਉਣਾ ਕਹਿੰਦੇ ਐ? ਇਹ ਬਦਤਰ ਜ਼ਿੰਦਗੀ ਨਹੀਂ ਤਾਂ ਹੋਰ ਕੀ ਐ? ਦੇਖਦਾ ਨਹੀਂ, ਮਜ਼ਦੂਰਾਂ ਦੇ ਘਰਾਂ ਦਾ ਕੀ ਹਾਲ ਐ? ਕੱਖ-ਕਾਨਿਆਂ ਦੀਆਂ ਛੱਤਾਂ ਵੀ ਉਹਨਾਂ ਨੂੰ ਨਸੀਬ ਨਹੀਂ ਹੁੰਦੀਆਂ । ਇੱਕ ਵਾਰ ਪਾ ਲਈਆਂ, ਤਾਂ ਚਾਹੇ ਗਲ-ਸੜ੍ਹ ਜਾਣ ਤੇ ਮੀਂਹ ਦਾ ਪਾਣੀ ਅੰਦਰ ਆ ਜਾਏ ਪਰ ਦੁਬਾਰਾ ਛੱਤਣੀ ਬੜੀ ਔਖੀ ਐ । ਕਿੰਨੀਂ ਵੀ ਛੋਟੀ ਛੱਤ ਹੋਵੇ, ਕਿੰਨੀਂ ਵੀ ਛੋਟੀ ਕੰਧ, ਅੰਦਰ-ਬਾਹਰ ਕੂੜੇ-ਕਰਕਟ ਦੀ ਬਦਬੂ ! ਕੀ ਇਹ ਆਦਮੀਆਂ ਦੇ ਰਹਿਣ ਲਈ ਘਰ ਨੇ? ਇਹਨਾਂ ਈ ਸੜੀਆਂ ਝੌਂਪੜੀਆਂ 'ਚ ਬੱਚੇ ਜੰਮਦੇ ਨੇ । ਜਦੋਂ ਉਹ ਅੱਖਾਂ ਖੋਲ੍ਹਦੇ ਨੇ, ਤਾਂ ਉਹਨਾਂ ਦੇ ਆਸੇ-ਪਾਸੇ ਕੀ ਦਿਖਾਈ ਦਿੰਦੈ । ਗਰੀਬੀ ਦਾ ਨੰਗਾ ਨਾਚ, ਅੰਦਰ ਧੱਸੀਆਂ ਅੰਤੜੀਆਂ, ਸੁੱਕੇ ਮੂੰਹ, ਨੰਗੇ ਪਿੰਡੇ । ਬਚਪਨ 'ਚ ਈ ਮਰ ਜਾਣ ਤਾਂ ਬੜੀ ਹੈਰਾਨੀ ਵਾਲੀ ਅਤੇ ਦੁੱਖ ਭਰੀ ਗੱਲ ਐ ।

**ਦੁਖਰਾਮ** - ਹਾਂ ! ਭਰਾਵਾ ਸਤਮੀ ਦੇ ਬੱਚਿਆਂ ਨੂੰ ਨੀਂ ਦੇਖਿਆ? ਦੋ ਤਿੰਨ ਸਾਲਾਂ ਦੇ ਅੰਦਰ ਈ ਅੰਦਰ ਉਸ ਦਾ ਮੁੰਡਿਆਂ ਨਾਲ ਭਰਿਆ ਘਰ ਖਾਲੀ ਹੋ ਗਿਆ ।

**ਸੰਤੋਖੀ** - ਢਿੱਡ ਭਰਨਾ ਕਿਸ ਨੂੰ ਕਹਿੰਦੇ ਐ, ਕੀ ਉਹਨਾਂ ਨੂੰ ਕਦੇ ਪਤਾ ਲੱਗਿਆ? ਠੰਡ 'ਚ ਵਿਚਾਰੇ ਜੇ ਕਿਸੇ ਦੇ ਕੋਹਲੂ ਓਹਲੇ ਅੱਗ ਬਾਲਣ ਜਾਂਦੇ, 'ਬਾਲਣ ਚੋਰੀ ਕਰ ਕੇ ਲੈ ਜਾਣਗੇ' ਕਹਿ ਕੇ ਭਜਾ ਦਿੰਦੇ, ਜਿਵੇਂ ਉਹ ਆਦਮੀ ਨੀਂ ਕੁੱਤੇ ਹੋਣ । ਦਰਖਤ ਥੱਲੇ ਜਾਂ ਗੰਨੇ ਦੇ ਆਂਕ 'ਚ ਲੁਕ ਕੇ ਰਾਤ ਕੱਟਦੇ । ਭੁੱਖ ਲਗਦੀ ਤਾਂ ਕਿਸੇ ਦੇ ਘਰ ਮੂਹਰੇ ਜਾ ਖੜ੍ਹਦੇ। ਦਿਆ ਆਈ ਤਾਂ ਕਿਸੇ ਨੇ ਇੱਕ ਟੁਕੜਾ ਦੇ

ਦਿੱਤਾ ਨਹੀਂ ਤਾਂ ਫਟਕਾਰ ।ਮਲੇਰੀਏ ਨਾਲ ਸਾਰੇ ਡਿੱਗ ਪੈਂਦੇ, ਤਿੱਲੀ ਵੱਧਦੀ, ਢਿੱਡ ਫੁੱਲ ਕੇ ਤੌੜੇ ਜਿਹਾ ਹੋ ਜਾਂਦਾ, ਮੂੰਹ ਪੀਲਾ ਅਤੇ ਅੱਖਾਂ ਫੁੱਲ ਜਾਂਦੀਆਂ ।ਫੇਰ ਇੱਕ ਇੱਕ ਕਰ ਕੇ ਪੱਤਿਆਂ ਵਾਂਗ ਝੜਨ ਲਗਦੇ । ਕੀ ਇਹੀ ਆਦਮੀ ਦਾ ਜੀਵਨ ਐ?

**ਭਰਾ** - ਹੁਣ ਸਮਝ ਆਈ ਨਾ, ਇਹ ਬਦਤਰ ਜੀਵਨ ਐ । ਤੂੰ ਸਮਝਦਾ ਹੋਵੇਂਗਾ ਕਿ ਸ਼ਹਿਰ 'ਚ ਸਾਫ਼ ਕੁੜਤੇ-ਧੋਤੀ ਪਹਿਨਣ ਵਾਲੇ ਬਾਬੂ ਚੰਗੀ ਜ਼ਿੰਦਗੀ ਬਿਤਾਉਂਦੇ ਹੋਣਗੇ?

**ਦੁਖਰਾਮ** - ਹਾਂ, ਭਰਾਵਾ !ਅਸੀਂ ਤਾਂ ਇਉਂ ਈ ਸਮਝਦੇ ਆਂ - ਉਹ ਤਾਂ ਪਾਨ ਵੀ ਖਾਂਦੇ ਐ, ਸਿਨਮਾ ਵੀ ਦੇਖਦੇ ਐ, ਸਾਨੂੰ ਦੇਖ ਕੇ ਗੰਦਾ-ਗਵਾਰ ਕਹਿ ਕੇ ਪਿੱਛੇ ਹਟ ਜਾਂਦੇ ਐ ।

**ਭਰਾ** - ਉਹਨਾਂ ਸਫੈਦ ਕੱਪੜਿਆਂ ਦੇ ਅੰਦਰੇ ਅੰਦਰ ਕਿੰਨਾਂ ਧੂੰਆਂ ਉਠ ਰਿਹੈ, ਇਹ ਤੈਨੂੰ ਨਹੀਂ ਪਤਾ ਦੁਖਰਾਮ ਭਰਾ! ਪਹਿਲੇ ਜ਼ਮਾਨੇ 'ਚ ਪੜ੍ਹਾਈ ਦਾ ਮੁੱਲ ਕਿਤੇ ਵੱਧ ਸੀ, ਅੱਠਵੀਂ ਵੀ ਨਹੀਂ ਪਾਸ ਹੁੰਦਾ ਸੀ, ਤੇ ਲੋਕ ਵਕੀਲ ਮੁਨਸ਼ੀ, ਜੱਜ ਬਣ ਜਾਂਦੇ, ਪਰ ਹੁਣ ਐਮ.ਏ., ਬੀ.ਏ. ਪਾਸ ਕਰ ਕੇ ਨੌਕਰੀ ਲਈ ਇਧਰ-ਉਧਰ ਭੜਕਦੇ ਫਿਰਦੇ ਐ । ਇੰਨ੍ਹੀ ਘੱਟ ਨੌਕਰੀ ਨਾਲ ਤਾਂ ਇਕੱਲੇ ਆਦਮੀ ਦਾ ਢਿੱਡ ਵੀ ਨਹੀਂ ਭਰਦਾ ।ਪੈਰ ਸਿੱਧੇ ਕਰਨ 'ਤੇ ਇਸ ਕੰਧ ਤੋਂ ਉਸ ਕੰਧ ਤੱਕ ਪਹੁੰਚ ਜਾਣ, ਇਹੋ ਜਿਹੀਆਂ ਕੋਠੜੀਆਂ ਦਾ ਕਿਰਾਇਆ ਹਜ਼ਾਰਾਂ ਰੁਪਏ ਮਹੀਨਾ ਐ ।ਹੁਣ ਦੱਸ ਉਹ ਆਪ ਖਾਏ, ਕਿ ਬੀਬੀ ਬੱਚਿਆਂ ਨੂੰ ਖਵਾਏ? ਕਿੱਥੋਂ ਸਾਰਿਆਂ ਲਈ ਕੱਪੜਾ ਲਿਆਵੇ? ਮਕਾਨ ਦਾ ਕਿਰਾਇਆ ਕਿਵੇਂ ਦੇਵੇ? ਮੁੰਡਿਆਂ ਦੀ ਫੀਸ ਕਿੱਥੋਂ ਆਏਗੀ? ਜੇ ਮੁੰਡੇ-ਕੁੜੀਆਂ ਨੂੰ ਪੜ੍ਹਾਏ ਨਾ, ਤਾਂ ਉਹਨਾਂ ਨੂੰ ਭੀਖ ਵੀ ਨਹੀਂ ਮਿਲਣੀ ।ਫੇਰ ਕੁੜੀਆਂ ਦੇ ਵਿਆਹ ਲਈ ਦਹੇਜ ਲਈ ਰੁਪਏ ਕਿੱਥੋਂ ਆਉਣਗੇ? ਉਹਨਾਂ ਦੇ ਘਰ ਤਪਦਿਕ ਨਾਲ ਉਜੜ ਜਾਂਦੇ ਐ ।ਠੀਕ ਤਰ੍ਹਾਂ ਖਾਣਾ ਨਹੀਂ, ਚਿੰਤਾ ਦੇ ਮਾਰੇ ਦਿਨ-ਰਾਤ ਕਲੇਜਾ ਸੜਦਾ ਰਹਿੰਦੈ, ਦਵਾ ਦਾ ਵੀ ਟਿਕਾਣਾ ਨਹੀਂ ।ਇੰਨ੍ਹੇ ਕਮਜ਼ੋਰ ਸਰੀਰ 'ਚ ਤਪਦਿਕ ਈ ਆਊ ਹੋਰ ਕੀ ਆ ਆਊ ।ਠੀਕ ਕਹਿ ਰਿਹਾ ਹਾਂ ਨਾ, ਦੁਖਰਾਮ ਭਰਾ !ਬਾਬੂ ਲੋਕਾਂ ਦੇ ਘਰ ਸਾਫ ਹੋ ਗਏ ।

**ਦੁਖਰਾਮ** - ਮੈਂ ਤਾਂ ਸਮਝਦਾ ਸੀ ਭਰਾ ! ਕਿ ਬਾਬੂ ਲੋਕ ਬਹੁਤ ਚੰਗੀ ਤਰ੍ਹਾਂ ਰਹਿੰਦੇ ਹੋਣਗੇ, ਖੂਬ ਲੋਕਾਂ ਤੋਂ ਰੁਪਏ ਇਕੱਠੇ ਕਰਦੇ ਹੋਣਗੇ ।

**ਭਰਾ** - ਸੌ ਚੋਂ ਪੰਜ ਤਾਂ ਸਾਰੀਆਂ ਥਾਵਾਂ 'ਤੇ ਚੰਗੇ ਮਿਲ ਜਾਣਗੇ ।ਜਾਣਦਾ ਨਹੀਂ ਵਕਾਲਤ ਪਾਸ ਕਰ ਕੇ ਕਚਹਿਰੀ 'ਚ ਅੱਧੇ ਲੋਕ ਸਿਰਫ਼ ਮੱਖੀਆਂ ਈ ਮਾਰਨ ਜਾਂਦੇ ਐ ।ਇਧਰੋਂ-ਉਧਰੋਂ ਮੰਗ-ਮੰਗਾ ਕੇ ਪਾਨ ਖਾ ਕੇ ।ਮੂੰਹ 'ਤੇ ਰੋਅਬ ਤੇ ਰੋਸ਼ਨੀ ਲਿਆਉਣਾ ਚਾਹੁੰਦੇ ਐ ।ਰੋਸ਼ਨੀ ਮੂੰਹ 'ਚ ਚੂਨਾ ਪਾਉਣ ਨਾਲ ਨਹੀਂ ਆਉਂਦੀ । ਜਦੋਂ ਆਦਮੀ ਨੂੰ ਢਿੱਡ ਭਰ ਕੇ ਖਾਣਾ ਮਿਲਦੈ, ਹੌਂਸਲੇ 'ਚ ਰਹਿੰਦੈ, ਰੋਸ਼ਨੀ ਆਪਣੇ ਆਪ ਝਲਕਣ ਲਗਦੀ ਐ ।ਤੂੰ ਸਮਝਦਾ ਹੋਵੇਂਗਾ ਕਿ ਕਚਹਿਰੀ ਦੇ ਮੁਨਸੀ, ਥਾਣੇ ਦੇ ਮੁਨਸੀ ਜੀ - ਜਿਹਨਾਂ ਨਾਲ ਤੇਰਾ ਵੀ ਪਾਲਾ ਪਿਆ ਹੋਊ, ਕਦੇ ।

**ਦੁਖਰਾਮ** - ਹਾਂ ਭਰਾ !ਉਹ ਤਾਂ ਆਪਣੇ ਪਿਓ ਤੋਂ ਵੀ ਪੈਸੇ ਲਏ ਬਿਨਾਂ ਨੀਂ ਹਟਦੇ, ਜੇਬ 'ਚੋਂ ਜਬਰਦਸਤੀ ਕੱਢਦੇ ਐ ।

**ਭਰਾ** - ਤਾਂ ਕੀ ਉਹਨਾਂ ਦਾ ਅਜਿਹੇ ਕਰਨਾ ਹੱਦ ਦਰਜਾ ਦਾ ਕਮੀਨਾਪਨ ਨਹੀਂ? ਗਰੀਬ ਆਦਮੀ ਨਿਆਂ ਲੈਣ ਲਈ ਥਾਣੇ-ਕਚਹਿਰੀ ਜਾਂਦੈ ਤੇ ਉਸ ਨੂੰ ਜੇਵਰ ਵੇਚ ਕੇ, ਖੇਤ ਗਹਿਣੇ ਰੱਖ ਕੇ ਪੈਸੇ ਲਿਆਉਣ ਨੂੰ ਕਿਹਾ ਜਾਂਦਾ ।

**ਦੁਖਰਾਮ** - ਦੇਹ ਵੇਚ ਕੇ ਦੇਣੇ ਪੈਂਦੇ ਐ ਭਰਾਵਾ ।ਕੀ ਕਰੀਏ, ਨਹੀਂ ਤਾਂ ਜੇਲ੍ਹ ਭੇਜ ਦੇਣਗੇ, ਮੁਕੱਦਮਾ ਖਰਾਬ ਕਰ ਦੇਣਗੇ ।

**ਭਰਾ** - ਇਹ ਤਾਂ ਲੁੱਟ ਦੀ ਕਮਾਈ ਐ ਨਾ ਦੁਖਰਾਮ ਭਰਾ! ਪਰ ਆਦਮੀ ਅਜਿਹਾ ਕਿਉਂ ਕਰਦੈ? ਇਸ ਲਈ ਨਾ ਕਿ ਤਨਖਾਹ ਨਾਲ ਉਸਦਾ ਢਿੱਡ ਨਹੀਂ ਭਰਦਾ ।

**ਸੰਤੋਖੀ** - ਬਨਾਰਸ 'ਚ ਸਾਡੀ ਅਗਰਵਾਲ ਬਿਰਾਦਰੀ ਦੇ ਐ ਇੱਕ ਭਾਈ, ਜਿਹਨਾਂ ਦੀ ਕੁੜੀ ਨੇ ਐਮ.ਏ., ਬੀ.ਏ. ਪਾਸ ਕੀਤੀ ਐ ।

**ਭਰਾ** - ਹਾਂ, ਕੋਈ-ਕੋਈ ਕੁੜੀਆਂ ਐਮ.ਏ., ਬੀ.ਏ. ਪਾਸ ਕਰ ਲੈਂਦੀਆਂ ।ਮਾਂ-ਪਿਉ ਤਾਂ ਚਾਹੁੰਦੇ ਐ ਕਿ ਵਿਆਹ ਹੋ ਜਾਏ, ਪਰ ਜਾਣਦੇ ਹੋ ਨਾ, ਦਹੇਜ ਨਹੀਂ ਜੁੜਦਾ, ਅੱਜ-ਕੱਲ੍ਹ ਕਰਦਿਆਂ ਦਿਨ ਬੀਤ ਜਾਂਦੇ ਐ ।ਜਦੋਂ ਅੱਖਾਂ 'ਤੇ ਪੱਟੀ ਬੰਨ੍ਹੀ ਰਹਿੰਦੀ ਐ ਤਾਂ ਮੁੰਡਾ ਹੋਵੇ ਚਾਹੇ ਕੁੜੀ, ਉਸਨੂੰ ਦੁਨੀਆਂ-ਦਾਰੀ ਦਾ ਕੋਈ ਪਤਾ ਨਹੀਂ ਰਹਿੰਦਾ । ਜਦੋਂ ਕੁੜੀ ਐਮ.ਏ., ਬੀ.ਏ. ਪਾਸ ਕਰ ਲੈਂਦੀ ਐ ਤਾਂ ਵਿਆਹ ਹੋਣਾ ਹੋਰ ਮੁਸ਼ਕਿਲ ਹੋ ਜਾਂਦਾ ।

**ਸੰਤੋਖੀ** - ਕਿਉਂ ਭਰਾਵਾ? ਉਦੋਂ ਬਾਬੂ ਲੋਕਾਂ ਨੂੰ ਬਹੁਤ ਪੜ੍ਹੀ-ਲਿਖੀ ਨਾਲ ਵਿਆਹ ਕਰਨ ਲਈ ਉਤਾਵਲਾ ਹੋਣਾ ਚਾਹੀਦਾ ।

**ਭਰਾ** - ਘਬਰਾਉਂਦੇ ਐ ਘਬਰਾਉਂਦੇ ।ਕੁੜੀ ਜੇ ਐਮ.ਏ., ਬੀ.ਏ. ਤੱਕ ਪੜ੍ਹੀ ਹੋਵੇਗੀ, ਉਸਦੇ ਦਿਮਾਗ 'ਚ ਤੂੜੀ ਤਾਂ ਨਹੀਂ ਭਰੀ ਹੋਵੇਗੀ? ਉਹ ਖ਼ੁਦ ਸਲੀਕੇ ਨਾਲ ਗੱਲ ਕਰੇਗੀ, ਪਰ ਬਾਬੂ ਨੂੰ ਵੀ ਸਲੀਕਾ ਸਿੱਖਣਾ ਪਏਗਾ ।ਉੱਥੇ 'ਢੋਲ ਗਵਾਰ ਸੂਦਰ ਪਸ਼ੂ ਨਾਰੀ' ਨਾਲ ਕੰਮ ਨਹੀਂ ਚੱਲਣਾ, ਝੂਠਾ ਰੋਅਬ ਵੀ ਨਹੀਂ ਝਾੜਿਆ ਜਾ ਸਕਦਾ । (ਅਨੁਵਾਦਕ : ਰਵਿੰਦਰ ਰਾਹੀ ਜੈਤੋ) - **ਬਾਕੀ ਅਗਲੇ ਅੰਕ ਵਿੱਚ**

# 'ਬਿੱਗ ਬੀ' ਨੇ ਤਿਰੂਪਤੀ ਮੰਦਰ ਦੇ ਸੋਨੇ ਵਿੱਚ ਕੀਤਾ ਹੋਰ ਵਾਧਾ

**ਪਿਆਰਾ ਸਿੰਘ ਮਾਨਵ**

ਕੁੱਲ ਆਲਮ ਮੰਨਦਾ ਹੈ ਕਿ ਬਿੱਗ-ਬੀ (ਅਮਿਤਾਭ ਬਚਨ) ਨੇ ਬਹੁਤ ਵਧੀਆ-ਵਧੀਆ ਅਤੇ ਯਾਦਗਾਰੀ ਫਿਲਮਾਂ ਸਮਾਜ ਨੂੰ ਦਿੱਤੀਆਂ ਹਨ । ਮੈਂ ਵੀ ਉਸ ਨੂੰ ਬਾ-ਅਦਬ ਸਲਾਮ ਪੇਸ਼ ਕਰਦਾ ਹੁੰਦਾ ਸੀ ਪਰ ਉਸ ਦੀ ਗੈਰ ਵਿਗਿਆਨਕ ਸੋਚ ਨੇ ਖੋਤਾ ਹੀ ਖੂਹ ਵਿੱਚ ਸੁੱਟ ਦਿੱਤਾ । ਹੋਇਆ ਇੰਝ ਕਿ ਪਿੱਛੇ ਜਿਹੇ ਇੱਕ ਅਖਬਾਰ ਵਿੱਚ ਮੈਨੂੰ ਇੱਕ ਖ਼ਬਰ ਪੜ੍ਹਨ ਲਈ ਮਿਲੀ ਜਿਸ ਅਨੁਸਾਰ 'ਬਿੱਗ-ਬੀ' ਨੇ ਤਿਰੁਪਤੀ ਮੰਦਰ ਵਿੱਚ 10 ਕਰੋੜ ਦੀ ਮਾਲੀਅਤ ਦਾ ਸੋਨਾ ਬਤੌਰ ਨਜ਼ਰਾਨਾ ਪੇਸ਼ ਕਰ ਦਿੱਤਾ। ਜੇ ਆਪਾਂ ਪਿਆਸ ਨਾਲ ਮਰ ਰਹੇ ਇਨਸਾਨ ਨੂੰ ਪਾਣੀ ਦੇ ਕੇ ਸ਼ਾਂਤ ਕਰਨ ਦੀ ਬਜਾਏ, ਉਹੋ ਪਾਣੀ ਸਮੁੰਦਰ ਜਾਂ ਦਰਿਆ ਵਿੱਚ ਸੁੱਟ ਦੇਈਏ ਤਾਂ ਉਸ ਦਾ ਕੀ ਲਾਭ? 10 ਕਰੋੜ ਰੁਪਏ ਨਾਲ ਤਾਂ 50, 60 ਸਕੂਲਾਂ ਨੂੰ ਸੁੰਦਰ ਬਣਾਇਆ ਜਾ ਸਕਦਾ ਹੈ । ਅਜੇ ਕੱਲ੍ਹ ਹੀ ਖਬਰ ਆਈ ਹੈ ਕਿ ਇੱਕ ਖਸਤਾ ਹਾਲ ਸਕੂਲ ਦੇ ਕਮਰੇ ਦੀ ਛੱਤ ਡਿੱਗ ਪੈਣ ਕਰ ਕੇ ਕਈ ਹੋਣਹਾਰ ਵਿਦਿਆਰਥੀਆਂ ਦੀਆਂ ਜਾਨਾਂ ਚਲੀਆਂ ਗਈਆਂ । ਪੰਜਾਬ ਦੇ ਸਿੱਖਿਆ ਵਿਭਾਗ ਦੀ ਕਈ ਸਾਲ ਪਹਿਲਾਂ ਦਿੱਤੀ ਗਈ ਰਿਪੋਰਟ ਅਨੁਸਾਰ, ਪੰਜਾਬ ਵਿੱਚ 200 ਸਕੂਲ ਅਸੁਰੱਖਿਅਤ ਕਰਾਰ ਦੇ ਦਿੱਤੇ ਗਏ ਹਨ, ਅਰਥਾਤ ਉਥੇ ਪੜ੍ਹਾਈ ਕਰ ਸਕਣੀ ਤਾਂ ਦੂਰ, ਉਨ੍ਹਾਂ ਕਮਰਿਆਂ ਵਿੱਚ ਦਾਖਲ ਹੋਣਾ ਵੀ ਖਤਰਨਾਕ ਸਾਬਤ ਹੋ ਸਕਦਾ ਹੈ । ਲਗਭਗ ਇਹੋ ਹਾਲਤ ਬਾਕੀ ਰਾਜਾਂ ਦੇ ਸਕੂਲਾਂ ਦੀ ਵੀ ਹੋਏਗੀ । 38-40% ਲੋਕ ਗਰੀਬੀ-ਰੇਖਾ ਤੋਂ ਥੱਲੇ ਗੁਜ਼ਰ-ਬਸਰ ਕਰਨ ਲਈ ਮਜਬੂਰ ਹਨ । ਕੀ 'ਬਿੱਗ-ਬੀ' ਨੂੰ ਇਹ ਗਰੀਬ ਲੋਕ ਨਜ਼ਰ ਨਹੀਂ ਆਏ? ਉਸ ਨੂੰ ਅਨੇਕਾਂ ਟੁੱਟੀਆਂ-ਫੁੱਟੀਆਂ ਸੜਕਾਂ ਵੀ ਨਜ਼ਰ ਨਹੀਂ ਆਈਆਂ? ਜਿੱਥੇ 'ਬਚਨ' ਸਾਹਿਬ ਨੇ ਸੋਨਾ ਦਾਨ ਕੀਤਾ ਹੈ, ਉਥੇ ਤਾਂ ਅਨਗਿਣਤ ਕੁਇੰਟਲ ਸੋਨਾ ਪਹਿਲਾਂ ਹੀ ਅਣ ਵਰਤੇ ਢੇਰਾਂ ਦੀ ਸ਼ਕਲ ਵਿੱਚ ਪਿਆ ਹੋਇਆ ਹੈ ।

ਤਿਰੁਪਤੀ ਮੰਦਰ ਵਿੱਚ, ਮੇਰੀ ਜਾਣਕਾਰੀ ਅਨੁਸਾਰ, ਛੋਟੇ ਬੱਚਿਆਂ ਦੇ ਮੁੰਡਨ ਲਈ ਸੈਂਕੜੇ ਵਾਲ ਕੱਟਣ ਵਾਲੇ ਭਰਤੀ ਕੀਤੇ ਗਏ ਹਨ । ਉਥੋਂ ਦੇ ਚੜ੍ਹਾਵਿਆਂ ਬਾਰੇ ਹਿਸਾਬ-ਕਿਤਾਬ ਮੇਰੇ ਵਰਗੇ ਦੀ ਅਕਲ ਤੋਂ ਬਾਹਰ ਦੀ ਗੱਲ ਹੈ । ਉੱਥੇ ਚੜ੍ਹਾਏ ਗਏ ਸੋਨੇ ਦੇ, ਪੁਜਾਰੀ ਲੋਕ ਸਿੱਕੇ (Coins) ਬਣਾ ਕੇ ਸ਼ਰਧਾਲੂਆਂ ਨੂੰ ਵੇਚ ਦਿੰਦੇ ਹਨ ਜਿੱਥੋਂ ਮੰਦਰ ਨੂੰ ਬਹੁਤ ਜਿਆਦਾ ਦੌਲਤ ਪ੍ਰਾਪਤ ਹੁੰਦੀ ਹੈ । ਜਿੱਥੇ ਪਹਿਲਾਂ ਹੀ ਬੇ-ਹਿਸਾਬ ਕੁਇੰਟਲ ਸੋਨਾ ਹੈ, ਉਥੇ 'ਬਚਨ' ਸਾਹਿਬ ਦੇ 10 ਕਰੋੜ ਦੇ ਸੋਨੇ ਦਾ ਸਾਗਰ ਵਿੱਚ ਬੂੰਦ ਸਾਮਾਨ ਹੀ ਵਜੂਦ ਹੋਏਗਾ । ਪਰ ਜੇ 'ਬਚਨ ਸਾਹਿਬ', ਇਸੇ 10 ਕਰੋੜ ਦਾ ਮੂੰਹ 50-60 ਢੱਠੇ ਹੋਏ ਸਕੂਲਾਂ ਵੱਲ ਹੋ ਜਾਂਦਾ ਤਾਂ ਉਹਨਾਂ ਸਕੂਲਾਂ ਦਾ ਕਾਇਆ ਕਲਪ ਹੋ ਜਾਣਾ ਸੀ ਅਤੇ ਜੇ ਇਹੋ ਪੈਸਾ ਦੋ-ਚਾਰ ਟੁੱਟੀਆਂ-ਫੁੱਟੀਆਂ ਸੜਕਾਂ ਵੱਲ ਕਰ ਦਿੱਤਾ ਜਾਂਦਾ ਤਾਂ ਉਹ ਸੜਕਾਂ ਯੌਰਪ ਦੀਆਂ ਫੋਰ-ਲੇਨਿੰਗ ਸੜਕਾਂ ਨੂੰ ਮਾਤ ਪਾ ਸਕਦੀਆਂ ਸਨ ।

ਜੇ ਪੜ੍ਹਿਆਂ-ਲਿਖਿਆਂ ਦੀ ਵਿਗਿਆਨਕ ਸੋਚ ਨਹੀਂ ਤਾਂ ਸੋਚੋ ਇਹ ਦੇਸ਼ ਕਿਧਰ ਨੂੰ ਜਾਵੇਗਾ?

**ਬਟਾਲਾ (ਗੁਰਦਾਸਪੁਰ) 94644-25997**

## ਤਰਕਸ਼ੀਲ ਹਾਲ ਲਈ ਸਹਾਇਤਾ

| | |
|---|---|
| ਚਰਨਜੀਤ ਪਟਵਾਰੀ ਭਵਾਨੀਗੜ੍ਹ | 10,000-00 |
| ਅਸ਼ੋਕ ਕੁਮਾਰ ਲਸੋਈ (ਆਪਣੀ ਮਾਤਾ ਮਨਸਾ ਦੇਵੀ ਦੇ ਸ਼ੋਕ ਸਮਾਗਮ 'ਤੇ) | 500-00 |
| ਗੁਰਮੇਲ ਜਲਵੇੜਾ ਇਕਾਈ ਕੂਲਰੀਆਂ (ਆਪਣੀ ਮਾਤਾ ਦੇ ਸ਼ੋਕ ਸਮਾਗਮ 'ਤੇ) | 500-00 |
| ਗੁਰਦੀਪ ਸਿੰਘ, ਮਹਿਲ ਕਲਾਂ (ਆਪਣੇ ਪਿਤਾ ਨਿਰਮਲ ਸਿੰਘ ਦੇ ਸ਼ੋਕ ਸਮਾਗਮ 'ਤੇ) | 5,100-00 |
| ਦਲੇਲ ਸਿੰਘ, ਪਟਿਆਲਾ (ਰਾਹੀਂ ਰਾਮ ਸਿੰਘ ਬੰਗ) (ਆਪਣੀ ਬੇਟੀ ਦੀ ਸ਼ਾਦੀ 'ਤੇ) | 6000-00 |
| ਗਨਪਤ ਰਾਮ ਜੇ.ਈ., ਅਬੋਹਰ (ਆਪਣੀ ਸੇਵਾ ਮੁਕਤੀ 'ਤੇ) | 10000-00 |
| ਕਾਮਰੇਡ ਸੁਖਵਿੰਦਰ ਸਿੰਘ ਉੱਪਲ ਉੱਪਲਾਂ (ਪਟਿਆਲਾ) | 2000-00 |
| ਰਾਮ ਕੁਮਾਰ ਜ਼ੋਨ ਮੁਖੀ ਪਟਿਆਲਾ | 5000-00 |
| ਡਾ. ਅਜੈਪਾਲ ਅਤੇ ਡਾ. ਰਮਨਜੀਤ ਕੌਰ ਦੀ 9 ਨਵੰਬਰ 2012 ਨੂੰ ਦਾਜ ਦਹੇਜ, ਧਾਰਮਿਕ ਰਸ਼ਮਾਂ ਅਤੇ ਜਾਤੀ ਬੰਧਨ ਤੋਂ ਬਿਨਾਂ ਹੋਈ ਸ਼ਾਦੀ ਦੀ ਖੁਸ਼ੀ ਵਿੱਚ ਦੋਵਾਂ ਪਰਿਵਾਰਾਂ ਕਾਮਰੇਡ ਸੁਖਦਰਸ਼ਨ ਨੱਤ, ਕਾ. ਜਸਬੀਰ ਕੌਰ ਨੱਤ ਵਾਸੀ ਮਾਨਸਾ ਅਤੇ ਇੰਜ. ਅਮਰਜੀਤ ਸਿੰਘ, ਸ੍ਰੀਮਤੀ ਪਰਮਜੀਤ ਕੌਰ ਨਿਵਾਸੀ ਰੋਪੜ ਵੱਲੋਂ | 2000-00 |

**ਜੋੜ** - 41,100-00 **ਪਿਛਲਾ ਜੋੜ** - 104370-00

**ਕੁੱਲ ਜੋੜ** - 145470-00

# ਭੂਤ ਦਾ ਸਫਾਇਆ

ਐਡਵੋਕੇਟ ਸੁਰੇਸ਼ ਭਿਉਰਾ



ਵਿਚਾਰਿਆ ਜਾਏ ਤਾਂ ਭੂਤ ਤੋਂ ਭਾਵ ਹੈ ਜੋ ਬੀਤ ਗਿਆ। ਜਿਸ ਦੀ ਹੋਂਦ ਹੀ ਨਹੀਂ ਰਹੀ। ਜੋ ਹੈ ਹੀ ਨਹੀਂ ਉਹ ਕਿਸੇ ਦਾ ਕੀ ਵਿਗਾੜ ਸਕਦਾ ਹੈ। ਮਰਿਆ ਮਨੁੱਖ ਆਪਣੇ ਜਾਂ ਬੇਗਾਨਿਆਂ ਦਾ ਨੁਕਸਾਨ ਕਰ ਸਕਦਾ ਹੈ, ਇਹ ਡਰ ਪੀੜ੍ਹੀ ਦਰ ਪੀੜ੍ਹੀ ਭੂਤਨੁਮਾ ਕਹਾਣੀਆਂ ਮਾਰਫਤ ਜਿੰਦਾ ਰਹਿ ਦਿਲ ਦਿਮਾਗ 'ਤੇ ਮਾੜਾ ਅਸਰ ਪਾਉਂਦਾ ਹੈ। ਕੁੱਝ ਮਾਨਸਿਕ ਤੌਰ 'ਤੇ ਕਮਜ਼ੋਰ ਲੋਕ ਮਨਘੜਤ ਕਹਾਣੀਆਂ ਜਾਂ ਅਖੌਤੀ ਸਾਧਾਂ ਦੀਆਂ ਅੰਧ-ਵਿਸ਼ਵਾਸੀ ਕਥਾਵਾਂ ਨੂੰ ਸੁਣ ਆਪਣੇ ਖਿਆਲਾਂ ਵਿੱਚ ਭੂਤ-ਪ੍ਰੇਤਾਂ ਨੂੰ ਸਿਰਜ ਲੈਂਦੇ ਹਨ। ਸੋਚੋ! ਛੋਟਾ ਬੱਚਾ ਕਿਸੇ ਭੂਤ ਤੋਂ ਨਹੀਂ ਡਰਦਾ, ਭਾਵੇਂ ਉਸ ਨੂੰ ਜੰਗਲ ਵਿੱਚ ਛੱਡ ਦਿਓ। ਉਸ ਦਾ ਰੋਣਾ ਕਿਸੇ ਸਰੀਰਕ ਪੀੜਾ ਜਾਂ ਭੁੱਖ ਤ੍ਰੇਹ ਕਰ ਕੇ ਹੋ ਸਕਦਾ ਹੈ ਪਰ ਭੂਤ ਡਰੋਂ ਨਹੀਂ। ਦਰਅਸਲ ਡਰ ਸੋਚੀਂ ਆਉਣ ਦੇ ਨਾਲ-ਨਾਲ ਮਨ-ਮਸਤਕ ਵਿੱਚ ਵਿਕਸਿਤ ਹੁੰਦਾ ਹੈ। ਸਮਾਜਿਕ ਅਤੇ ਪਰਿਵਾਰਿਕ ਮਾਹੌਲ ਦੁਆਰਾ ਮਨ ਵਿੱਚ ਘਰ ਕਰ ਜਾਂਦਾ ਹੈ। ਮੈਨੂੰ ਯਾਦ ਹੈ ਕਿ ਮੇਰਾ ਬੇਟਾ ਰਾਹੁਲ ਹੌਲੀ-ਹੌਲੀ ਪੌੜੀ ਦੇ ਸਟੈੱਪਾਂ 'ਤੇ ਪੈਰ ਰੱਖ ਹਨੇਰ੍ਹੇ ਵਿੱਚ ਰਾਤ ਸਮੇਂ ਘਰ ਦੀ ਛੱਤ 'ਤੇ ਚੜ੍ਹ ਜਾਂਦਾ, ਬਿਨਾਂ ਕਿਸੇ ਡਰ ਭੈਅ ਤੋਂ। ਉਹ ਵੀ ਉਸ ਉਮਰੇ ਜਦੋਂ ਉਹ ਤਾਜ਼ਾ-ਤਾਜ਼ਾ ਪੈਰ ਧਰਤੀ 'ਤੇ ਰੱਖਣ ਸਿੱਖਿਆ ਸੀ। ਪਰ ਸੋਝੀ ਵਧਣ ਨਾਲ ਉਸ ਨੇ ਅਜਿਹਾ ਬੰਦ ਕਰ ਦਿੱਤਾ। ਪੁੱਛਣ 'ਤੇ ਕਹਿੰਦਾ 'ਪਾਪਾ! ਇਕੱਲਿਆਂ ਛੱਤ 'ਤੇ ਡਰ ਲਗਦਾ ਹੈ।' ਇਹ ਡਰ ਕਿੱਥੋਂ ਆਇਆ। ਦਰਅਸਲ ਇਸ ਡਰ ਦਾ ਛਿੱਟਾ ਸਮਾਜ ਰੂਪੀ ਖੇਤ ਵਿੱਚ ਅਖੌਤੀ ਪੰਡਤਾਂ, ਮੌਲਵੀਆਂ, ਤਾਂਤਰਿਕਾਂ ਜਾਂ ਸਿਆਣਿਆਂ ਦੁਆਰਾ ਆਪਣੀ ਪੇਟ ਪੂਜਾ ਹਿਤ ਦਿੱਤਾ ਜਾਂਦਾ ਹੈ ਜਿਸ ਦੀ ਫਸਲ ਨੂੰ ਉਹਨਾਂ ਤੋਂ ਇਲਾਵਾ ਉਹਨਾਂ ਦੀਆਂ ਆਉਣ ਵਾਲੀਆਂ ਨਸਲਾਂ ਵੀ ਵਢਦੀਆਂ ਹਨ ਅਤੇ ਐਸ਼-ਪ੍ਰਸ਼ਤੀ ਦਾ ਜੀਵਨ ਬਸ਼ਰ ਕਰਦੀਆਂ ਹਨ।

ਵੇਖਿਆ ਜਾਵੇ ਤਾਂ ਭੂਤ ਮਨ ਦਾ ਡਰ ਵੀ ਹੋ ਸਕਦਾ ਹੈ, ਕਮਜ਼ੋਰੀ ਵੀ ਜਾਂ ਆਪਣੀ ਗੱਲ ਮਨਵਾਉਣ ਹਿਤ ਰਚਿਆ ਕੋਈ ਪ੍ਰਪੰਚ ਵੀ। ਤਨਾਅ ਮਨੁੱਖੀ ਜੀਵਨ ਦਾ ਹਿੱਸਾ ਹੈ ਜਿਸ ਤੋਂ ਕੋਈ ਵਿਰਲਾ ਹੀ ਬਚਦਾ ਹੈ। ਪਰ ਜਦੋਂ ਇਹ ਲੋੜੋਂ ਵੱਧ ਮਨ-ਮਸਤਕ 'ਤੇ ਅਸਰ ਕਰ ਜਾਏ ਜਾਂ ਕੋਈ ਸਰੀਰਕ ਕਮਜ਼ੋਰੀ ਆ ਜਾਏ ਤਾਂ ਮਨ ਕਮਜ਼ੋਰ ਹੋ ਜਾਂਦਾ ਹੈ। ਕਈ ਵਾਰ ਮਨ ਦੀ ਕਮਜ਼ੋਰ ਅਵਸਥਾ ਆਪਣੇ ਅੰਦਰ-ਬਾਹਰ ਅਨੇਕਾਂ ਡਰਾਵਣੇ ਰੂਪ ਸਿਰਜ ਲੈਂਦੀ ਹੈ। ਫਿਰ ਉਹਨਾਂ ਰੂਪਾਂ ਨੂੰ ਸੱਚ ਸਮਝ ਜਾਂ ਆਪ ਉਹੀ ਰੂਪ ਬਣ ਇਨਸਾਨ ਮਾਨਸਿਕ ਪੱਖੋਂ ਹਿੱਲ ਜਾਂਦਾ ਹੈ, ਊਲ-ਜਲੂਲ ਬੋਲਣ ਲਗਦਾ ਹੈ। ਇਸ ਮੌਕੇ ਉਸ ਨੂੰ ਡਾਕਟਰੀ ਸਹਾਇਤਾ ਦੀ ਲੋੜ ਹੁੰਦੀ ਹੈ ਜਾਂ ਮਨੋਰੋਗਾਂ ਨੂੰ ਦੂਰ ਕਰਨ ਦੇ ਮਾਹਿਰਾਂ ਦੀ ਜਿਹੜੇ ਉਸ ਨੂੰ ਇਸ ਸਥਿਤੀ ਵਿੱਚੋਂ ਬਾਹਰ ਕੱਢ ਸਕਣ। ਆਮ ਕਰ ਕੇ ਮਰੀਜ ਦੇ ਨੇੜਲੇ ਮਨ ਸਬੰਧੀ ਅੰਧ ਵਿਸ਼ਵਾਸ ਤਹਿਤ ਤਾਂਤਰਿਕ ਕਿਸਮ ਦੇ ਲੋਕਾਂ ਦੇ ਫੈਲਾਏ ਭਰਮ ਚੱਕਰ ਵਿੱਚ ਆ ਜਾਂਦੇ ਹਨ। ਅੰਧ-ਵਿਸ਼ਵਾਸ ਮਰੀਜ ਲਈ ਘਾਤਕ ਸਿੱਧ ਹੁੰਦਾ ਹੈ। ਸਹੀ ਇਲਾਜ ਖੁਣੋਂ ਕਈ ਮਰੀਜ ਜਾਨ ਤੋਂ ਹੱਥ ਧੋ ਬੈਠਦੇ ਹਨ ਜਾਂ ਲਾ-ਇਲਾਜ ਬਿਮਾਰੀ ਵਿੱਚ ਗ੍ਰਸੇ ਜਾਂਦੇ ਹਨ।

ਸੋਚਣ ਵਾਲੀ ਗੱਲ ਹੈ ਕਿ ਜਾਨਵਰਾਂ ਨੂੰ ਕਦੇ ਕੋਈ ਭੂਤ ਨਹੀਂ ਚਿੰਬੜਦਾ। ਪਰਿੰਦੇ ਇਸ ਦੇ ਅਸਰ ਥੱਲੇ ਨਹੀਂ ਆਉਂਦੇ। ਛੋਟੇ ਬੱਚੇ ਦਾ ਦਿਲ ਭੂਤ ਡਰੋਂ ਨਹੀਂ ਦਹਿਲਦਾ। ਦਹਿਲਦਾ ਹੈ ਤਾਂ ਸੋਝੀਵਾਨ ਇਨਸਾਨ ਦਾ। ਕਈ ਵਾਰ ਤਾਂ ਬੰਦਾ ਭੂਤ ਡਰੋਂ ਦਿਲ ਦੀਆਂ ਧੜਕਨਾਂ ਦਾ ਸੰਤੁਲਨ ਖੋ ਬੇਹੋਸ ਤੱਕ ਹੋ ਜਾਂਦਾ ਹੈ। ਜ਼ਾਹਿਰ ਹੈ ਕਿ ਭੂਤ ਮਾਨਸਿਕ ਦਸ਼ਾ ਹੈ ਜੋ ਮਨ ਦੇ ਵਿਕਸਿਤ ਹੋਣ ਨਾਲ ਚੌਤਰਫਾ ਮਾਹੌਲ ਅਤੇ ਪੁਰਾਣੀਆਂ ਧਾਰਨਾਵਾਂ ਦੀ ਉਪਜ ਹੁੰਦਾ ਹੈ। ਇਹ ਵੀ ਸੱਚ ਹੈ ਕਿ ਜੋ ਸਹੀ ਨਿਰਖ-ਪਰਖ ਕਰਦੇ ਹਨ ਉਹ ਭੂਤ ਰੂਪੀ ਨਾਗ ਫ਼ਾਸ ਨੂੰ ਆਪਣੀ ਅਕਲ ਦੀ ਚੁੰਝ ਨਾਲ ਕੱਟ ਭਰਮ ਬੰਨ੍ਹ ਤੋਂ ਮੁਕਤ ਹੋ ਜਾਂਦੇ ਹਨ।

ਕਈ ਇਨਸਾਨ ਇਸ ਤਰ੍ਹਾਂ ਦੇ ਪਾਖੰਡ ਆਪਣੀ ਗੱਲ ਮਨਾਉਣ ਹਿੱਤ ਜਾਂ ਰੰਜਿਸ਼ਵਸ ਆਪਣੇ ਨਾਲ ਹੋ ਰਹੀ ਕਿਸੇ ਵਧੀਕੀ ਕਾਰਣ ਵੀ ਫੈਲਾਉਂਦੇ ਹਨ। ਅਜਿਹੀਆਂ ਉਦਾਹਰਣਾਂ ਦਾ ਅੰਤ ਨਹੀਂ। ਇਸ ਸਬੰਧ ਵਿੱਚ ਇੱਕ ਅਨੋਖੀ ਘਟਨਾ ਵਰਨਣਯੋਗ ਹੈ।

ਹੋਇਆ ਇੰਝ ਕਿ ਇੱਕ ਘਰ ਵਿੱਚ ਇੱਕ ਔਰਤ ਕੁਝ ਅਰਸੇ ਤੋਂ ਅਜੀਬੋ-ਗਰੀਬ ਹਰਕਤਾਂ ਕਰ ਰਹੀ ਸੀ। ਬੈਠੇ-ਬੈਠੇ ਸਿਰ ਘੁਮਾਉਣ ਲਗਦੀ, ਵਾਲ ਖੋਲ੍ਹ ਲੈਂਦੀ, ਕੱਪੜੇ ਪਾੜ ਉੱਚੀਆਂ-ਉੱਚੀਆਂ ਕਿਲਕਾਰੀਆਂ ਮਾਰਦੀ, ਸਾਰਾ ਘਰ ਉਸ ਵੱਲ ਤਵੱਜੋ ਦਿੰਦਾ। ਬਹੁਤ ਅਖੌਤੀ ਸਿਆਣੇ ਬੁਲਾਏ ਗਏ ਪਰ ਸਭ ਬੇਅਰਥ। ਗੱਲ ਸਾਰੇ ਪਾਸੇ ਫੈਲ ਚੁੱਕੀ ਸੀ। ਮੇਰੇ ਇੱਕ ਚਾਚੇ ਦੇ ਕੰਨੀ ਇਹ

ਭਿਣਕ ਪਈ । ਉਹ ਅਮਲੀ ਤੌਰ 'ਤੇ ਸਿਆਣੇ ਸਨ । ਇਸ ਤਰ੍ਹਾਂ ਦੇ ਹਾਲਾਤਾਂ ਨੂੰ ਸਮਝਣ ਅਤੇ ਠੀਕ ਕਰਨ ਦੀ ਵਿਸ਼ੇਸ਼ ਮੁਹਾਰਤ ਹਾਸ਼ਲ ਸੀ । ਮਾਨਸਿਕ ਦਸ਼ਾ ਅਤੇ ਸਰੀਰਕ ਬੀਮਾਰੀਆਂ ਨੂੰ ਭਾਪਣ ਦਾ ਤਜ਼ਰਬਾ ਸੀ । ਚਾਚਾ ਜੀ ਉਸ ਘਰ ਪੁੱਜ ਗਏ । ਵੇਖਿਆ ਤਾਂ ਝੱਟ ਜਾਂਚ ਗਏ ਕਿ ਔਰਤ ਨੂੰ ਕੋਈ ਸਰੀਰਕ ਜਾਂ ਮਾਨਸਿਕ ਬਿਮਾਰੀ ਨਹੀਂ । ਸਭ ਨੂੰ ਕਮਰੇ ਵਿੱਚੋਂ ਬਾਹਰ ਕੱਢ ਅੰਦਰੋਂ ਕੁੰਡੀ ਲਾ ਲਈ । ਪਿਆਰ ਅਤੇ ਤਰੀਕੇ ਨਾਲ ਸਮਝਾਉਂਦਿਆਂ ਔਰਤ ਨੂੰ ਕਿਹਾ, 'ਭਾਈ ! ਸਿੱਧੀ ਹੋ ਕੇ ਬਹਿਜਾ । ਤੈਨੂੰ ਕੁੱਝ ਨਹੀਂ ਹੋਇਆ, ਝੂਠੇ ਡਰਾਮੇ ਕਰਦੀ ਐਂ ਤੂੰ । ਸੱਚ ਦੱਸੇਂਗੀ ਤਾਂ ਮੈਂ ਤੇਰੀ ਸਮੱਸਿਆ ਦਾ ਹੱਲ ਕਰਵਾ ਦਿਆਂਗਾ । ਨਹੀਂ ਤਾਂ ਤੇਰੇ ਝੂਠੇ ਪ੍ਰਪੰਚ ਦਾ ਭਾਂਡਾ ਭੰਨ ਦਿਆਂਗਾ । ਅੱਗੇ ਤੇਰੀ ਮਰਜੀ ਐ, ਸੋਚ ਲੈ ।' ਉਹ ਭੇਦ ਖੁੱਲ੍ਹਣੋਂ ਡਰ ਗਈ । ਅਸਲ ਵਿੱਚ ਘਰ ਦੀ ਵੱਡੀ ਬਹੂ ਹੋਣ ਦੇ ਬਾਵਜੂਦ ਵੀ ਉਸ ਦੀ ਕੋਈ ਇੱਜ਼ਤ ਨਹੀਂ ਸੀ ਕਰਦਾ । ਕੋਈ ਪੁੱਛਦਾ ਨਹੀਂ ਸੀ, ਬੇਕਦਰੀ ਸੀ । ਸਮਝਦਾਰ ਸੀ ਪਰ ਸਮਝਦਾਰੀ ਦਾ ਮੁੱਲ ਨਹੀਂ ਸੀ ਪੈ ਰਿਹਾ, ਜਿਸ ਕਰ ਕੇ ਸਭ ਦਾ ਧਿਆਨ ਖਿਚਣ ਅਤੇ ਰੰਜਿਸ਼ ਵਸ ਤੰਗ-ਪ੍ਰੇਸ਼ਾਨ ਕਰਨ ਲਈ ਉਹ ਅਜਿਹਾ ਕਰਦੀ ਸੀ ।

ਚਾਚਾ ਬਹੁਤ ਸਿਆਣਾ ਸੀ । ਉਹਨਾਂ ਸਾਰਾ ਟੱਬਰ ਇਕੱਠਾ ਕਰ ਲਿਆ ਅਤੇ ਸਮਝਾਇਆ 'ਭਾਈ, ਤੁਸੀਂ ਇਸ ਔਰਤ ਦੀ ਬੇਕਦਰੀ ਕਰਦੇ ਹੋ । ਲਗਦੈ ਤੁਹਾਡੇ ਘਰ ਵਿੱਚ ਬਰਕਤ ਨਹੀਂ ਕਿਸੇ ਚੀਜ ਦੀ, ਚਾਚੇ ਨੇ ਛੱਤ ਅਤੇ ਸੱਜੇ-ਖੱਬੇ ਦ੍ਰਿਸ਼ਟੀ ਦੌੜਾਂਦਿਆਂ ਕਿਹਾ । ਇਸ ਦੀ ਮੁੱਠੀ ਵਿੱਚ ਘਰ ਦੀਆਂ ਚਾਬੀਆਂ ਰੱਖੋ, ਘਰ ਖੁਸ਼ਹਾਲ ਹੋ ਜਾਵੇਗਾ, ਨਹੀਂ ਤਾਂ ਸਰਵਨਾਸ ਹੋਇਆ ਸਮਝੋ ।' ਗੱਲ ਸਭ ਨੂੰ ਜਚ ਗਈ । ਇੱਕ ਹੱਥ ਘਰ ਦੀ ਡੋਰੀ ਹੋਣ ਕਾਰਨ ਘਰ ਖੁਸ਼ਹਾਲ ਹੋਣ ਲੱਗਾ । ਚਾਚਾ ਆਪਣੇ ਆਖਰੀ ਵਕਤ ਤੱਕ ਇਹ ਘਟਨਾ ਹਾਸ-ਰਸ ਲਹਿਜੇ ਵਿੱਚ ਸੁਣਾਉਂਦਾ ਰਿਹਾ ਅਤੇ ਅਸੀਂ ਬੱਚੇ ਸੁਣ ਭਰਪੂਰ ਲੁਤਫ਼ ਉਠਾਉਂਦੇ ।

ਇੱਕ ਹੋਰ ਆਪ ਬੀਤੀ ਜ਼ਿਕਰਯੋਗ ਹੈ । ਇੱਕ ਵਾਰ ਬਚਪਨ ਵਿੱਚ ਮੈਨੂੰ ਬਦਹਜ਼ਮੀ ਹੋ ਗਈ । ਪੇਟ ਗੈਸ ਦਿਮਾਗ ਨੂੰ ਚੜ੍ਹ ਗਈ । ਸ਼ਾਮ ਵਕਤ ਮੰਜੇ ਉੱਤੇ ਬੈਠਿਆਂ ਚੱਕਰ ਆਇਆ । ਮੱਥੇ ਵਿੱਚ ਝਟਕਾ ਲੱਗਾ । ਇਸ ਤੋਂ ਬਾਅਦ ਕੁਝ ਹੋਸ਼ ਨਾ ਰਿਹਾ । ਤਕਰੀਬਨ ਦੋ ਘੰਟੇ ਬਾਅਦ ਜਦੋਂ ਹੋਸ਼ ਆਈ ਤਾਂ ਉਲਟੀਆਂ ਲੱਗਣ ਕਾਰਨ ਮੇਰੇ ਕੱਪੜੇ ਬਦਲੇ ਹੋਏ ਸਨ । ਬਾਅਦ ਵਿੱਚ ਪਤਾ ਲੱਗਾ ਕਿ ਮੈਂ ਬੇਹੋਸ਼ੀ ਦੀ ਹਾਲਤ ਵਿੱਚ ਆਪਣੇ ਆਪ ਬਤਿਆਂਦਾ ਰਿਹਾ ਸੀ ਜਿਸ ਕਰ ਕੇ ਡਾਕਟਰ ਦੀ ਬਜਾਏ ਅਖੌਤੀ ਸਿਆਣੇ ਬੁਲਾ ਲਏ ਗਏ । ਮੂੰਹ ਵਿੱਚ ਪਾਣੀ ਪਾ ਮੇਰੀ ਦੰਦਲ ਖੋਲ੍ਹਣ ਦੀ ਕੋਸ਼ਿਸ਼ ਕੀਤੀ । ਧੂਪਾਂ-ਧੂਨੀਆਂ ਦੇ ਧੂੰਏਂ ਨੂੰ ਮੇਰੇ ਨੱਕ ਵਿੱਚ ਘੁਸੇੜਨ ਦਾ ਯਤਨ ਕੀਤਾ । ਫਲਸਰੂਪ ਮੈਨੂੰ ਉਲਟੀਆਂ ਲੱਗ ਗਈਆਂ ਅਤੇ ਮੇਰਾ ਅੰਦਰ ਸਾਫ਼ ਹੋ ਗਿਆ । ਬੁਲਾਏ ਸਿਆਣੇ ਆਪਸ ਵਿੱਚ ਆਪੋ-ਆਪਣੇ ਦਾਅਵੇ ਕਰ ਰਹੇ ਸਨ, ਮੇਰੇ ਅੰਦਰਲਾ ਭੂਤ ਕੱਢਣ ਦੇ। ਪਰ ਮੇਰੇ ਢਿੱਡੀਂ ਤਾਂ ਪੇਟ ਗੈਸ ਦਾ ਭੂਤ ਸੀ ਜਿਸ ਦਾ ਉਲਟੀਆਂ ਲੱਗਣ ਨਾਲ ਸਫਾਇਆ ਹੋ ਗਿਆ ਅਤੇ ਮੈਂ ਨੌਂ-ਬਰ-ਨੌਂ।

**ਜ਼ਿਲ੍ਹਾ ਪ੍ਰਧਾਨ, ਲਿਖਾਰੀ ਸਭਾ, ਰੂਪਨਗਰ - 93563-43756**

## ਪੁਸਤਕ ਪ੍ਰਾਪਤੀ: ਆਜ਼ਾਦੀ ਦੀ ਲੜਾਈ ਵਿੱਚ ਆਜ਼ਾਦ ਹਿੰਦ ਫੌਜ

**ਲੇਖਕ :-** ਸ਼ਿਸ਼ਿਰ ਕੁਮਾਰ ਬਸੂ **ਅਨੁਵਾਦਕ:-** ਪ੍ਰੋ. ਅਵਤਾਰ ਸਿੰਘ ਜੌੜਾ
**ਪ੍ਰਕਾਸ਼ਕ :-** ਨੈਸ਼ਨਲ ਬੁੱਕ ਟਰੱਸਟ ਇੰਡੀਆ, ਨਵੀਂ ਦਿੱਲੀ
**ਸਫ਼ੇ :-** 70 **ਕੀਮਤ :-** 12 ਰੁਪਏ **ISBN 81-237-3528-6**

ਇਹ ਆਜ਼ਾਦੀ ਦੀ ਲੜਾਈ ਵਿੱਚ ਆਜ਼ਾਦ ਹਿੰਦ ਫੌਜ ਬਾਰੇ ਗਿਆਨ ਕਰਵਾਉਣ ਲਈ ਇੱਕ ਮਹੱਤਵਪੂਰਨ ਇਤਿਹਾਸ਼ਕ ਕਿਤਾਬ ਹੈ । ਆਜ਼ਾਦ ਹਿੰਦ ਫੌਜ ਦੀ ਸਥਾਪਨਾ, ਵਿਕਾਸ ਅਤੇ ਪਾਲਣਾ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਲਿਖਿਆ ਗਿਆ ਹੈ ।

**ਸੋਗ ਸਮਾਗਮ :** ਮਾਨਸਾ ਜ਼ੋਨ ਦੇ ਜਥੇਬੰਦਕ ਮੁਖੀ ਅਮ੍ਰਿਤ ਰਿਸ਼ੀ ਦਾ ਇੱਕ ਮਹੀਨੇ ਦਾ ਬੇਟਾ ਭਿਆਨਕ ਦਿਲ ਦੇ ਰੋਗ ਤੋਂ ਪੀੜਤ ਸੀ ਜੋ ਕਿ ਏਮਜ਼ ਹਸਪਤਾਲ ਦਿੱਲੀ ਵਿਖੇ ਇਲਾਜ ਅਧੀਨ ਸੀ । ਪਿਛਲੇ ਮਹੀਨੇ ਦਿਲ ਦੀ ਨਾ-ਮੁਰਾਦ ਬਿਮਾਰੀ ਨਾਲ ਬੱਚੇ ਦੀ ਮੌਤ ਹੋ ਗਈ ਹੈ । ਜਿਸ ਨਾਲ ਅਮ੍ਰਿਤ ਰਿਸ਼ੀ, ਉਸ ਦੇ ਪਰਿਵਾਰ ਅਤੇ ਸਾਰੇ ਤਰਕਸ਼ੀਲ ਸਾਥੀਆਂ ਨੂੰ ਬਹੁਤ ਭਾਰੀ ਸਦਮਾ ਪਹੁੰਚਿਆ ਹੈ । ਬੱਚੇ ਏਕਮ ਦੀ ਯਾਦ ਵਿੱਚ ਧਾਰਮਿਕ ਰੀਤੀ ਰਿਵਾਜਾਂ ਨੂੰ ਛੱਡ ਕੇ ਸ਼ਰਧਾਂਜਲੀ ਸਮਾਰੋਹ ਰੱਖਿਆ ਗਿਆ । ਤਰਕਸ਼ੀਲ ਸੁਸਾਇਟੀ ਦੇ ਸੂਬਾਈ ਆਗੂ ਬਲਵਿੰਦਰ ਬਰਨਾਲਾ, ਹੇਮ ਰਾਜ ਸਟੈਨੋ ਤੇ ਸੁਖਵੰਤ ਬਰਨਾਲਾ ਨੇ ਇਸ ਮੌਕੇ ਪਰਿਵਾਰ ਨਾਲ ਦੁੱਖ ਦਾ ਪ੍ਰਗਟਾਵਾ ਕੀਤਾ । ਤਰਕਸ਼ੀਲ ਸੁਸਾਇਟੀ ਇਕਾਈ ਖੀਵਾ ਕਲਾਂ, ਕੂਲਰੀਆਂ, ਬੁਢਲਾਡਾ, ਮਾਨਸਾ, ਜੋਗਾ, ਮਾਖਾ ਚਹਿਲਾਂ, ਲਾਲਿਆਂ ਵਾਲੀ, ਬੀਰ ਖੁਰਦ ਆਦਿ ਨੇ ਪਹਿਲਾ ਆਰਥਿਕ ਸਹਿਯੋਗ ਵੀ ਦਿੱਤਾ ਅਤੇ ਹੁਣ ਬੱਚੇ ਦੀ ਮੌਤ ਤੇ ਰਿਸ਼ੀ ਪਰਿਵਾਰ ਨਾਲ ਗਹਿਰੇ ਦੁੱਖ ਦਾ ਪ੍ਰਗਟਾਵਾ ਵੀ ਕੀਤਾ । ਮਾਨਸਾ ਜ਼ੋਨ, ਅਮ੍ਰਿਤ ਰਿਸ਼ੀ ਦੇ ਬੇਟੇ ਦੇ ਇਲਾਜ ਦੇ ਸਬੰਧ ਵਿੱਚ ਇਕਾਈ ਮੁਹਾਲੀ, ਫਗਵਾੜਾ, ਸੁਰਿੰਦਰ ਔਜਲਾ (ਇੰਗਲੈਂਡ), ਹਰਭਜਨ ਢੇਸੀ (ਇੰਗਲੈਂਡ), ਬਲਜਿੰਦਰ ਸਿੰਘ ਨਵਾਂ ਸ਼ਹਿਰ, ਦਿਆਲ ਸਿੰਘ ਜਲੰਧਰ ਆਦਿ ਵੱਲੋਂ ਪਾਏ ਗਏ ਆਰਥਿਕ ਸਹਿਯੋਗ ਲਈ ਧੰਨਵਾਦ ਕਰਦਾ ਹੈ ।

# ਆਓ ਤਰਕ ਨਾਲ ਬਦਲੀਏ, ਜ਼ਿੰਦਗੀ ਦੇ ਅਰਥਾਂ ਨੂੰ

**ਜਗਤਾਰ ਸਹੋਤਾ**



ਯੂਰਪ ਵਿੱਚ ਕਿਸੇ ਸਮੇਂ ਧਰਮ ਦਾ ਬਹੁਤ ਬੋਲਬਾਲਾ ਹੋ ਗਿਆ ਸੀ। ਕਈ ਦੇਸ਼ਾਂ ਵਿੱਚ ਧਰਮ ਦਾ ਰਾਜ ਵੀ ਹੋ ਗਿਆ ਸੀ। ਧਾਰਮਿਕ ਕਿਤਾਬਾਂ ਦੀਆਂ ਲਿਖਤਾਂ ਨੂੰ ਸੰਪੂਰਨ ਸੱਚ ਮੰਨਿਆ ਜਾਣ ਲੱਗਾ। ਤਰਕ ਅਤੇ ਸਬੂਤਾਂ ਨੂੰ ਨਕਾਰਿਆ ਜਾਣ ਲੱਗਾ। ਸੋਚਵਾਨਾਂ ਅਤੇ ਸਾਇੰਸਦਾਨਾਂ ਨੂੰ ਸਖ਼ਤ ਸਜ਼ਾਵਾਂ ਮਿਲਣ ਲੱਗੀਆਂ। ਤਰੱਕੀ ਦੀ ਥਾਂ ਧਰਮ ਯੁੱਧਾਂ ਨੇ ਲੈ ਲਈ। ਇਸ ਸਮੇਂ ਨੂੰ ਇਤਿਹਾਸ ਵਿੱਚ ਹਨੇਰਾ ਯੁੱਗ (Dark Age) ਮੰਨਿਆ ਜਾਂਦਾ ਹੈ। ਤਰੱਕੀ ਤੱਦ ਹੀ ਸ਼ੁਰੂ ਹੋਈ ਸੀ ਜਦ ਧਰਮ ਦੀ ਜਬਤ ਢਿੱਲੀ ਪਈ ਸੀ। ਧਰਮ ਖੋਜ ਦਾ ਵੈਰੀ ਹੈ ਕਿਉਂਕਿ ਖੋਜ ਧਰਮ ਦੇ ਸੰਕਲਪਾਂ 'ਤੇ ਕਿੰਤੂ ਕਰਦਾ ਹੈ।

ਵਿਗਿਆਨਕ ਸੋਚ ਨੇ ਦੁਨੀਆਂ ਵਿੱਚ ਮਹਾਨ ਤਬਦੀਲੀਆਂ ਲਿਆਂਦੀਆਂ ਹਨ। ਪੁਰਾਣੀਆਂ ਮਿੱਥਾਂ ਨੂੰ ਤੋੜ ਕੇ ਵਿਗਿਆਨਕ ਸੱਚਾਈਆਂ ਵਿੱਚ ਬਦਲ ਦਿੱਤਾ ਹੈ। ਚੌਰਸ ਧਰਤੀ ਨੂੰ ਗੋਲ ਬਣਾ ਦਿੱਤਾ ਹੈ ਅਤੇ ਧਰਤੀ ਨੂੰ ਸੂਰਜ ਦੁਆਲੇ ਘੁੰਮਣ ਲਾ ਦਿੱਤਾ ਹੈ। ਸਾਇੰਸ ਅੱਜ ਧਰਤੀ ਦੇ ਹੱਦ ਬੰਨੇ ਪਾਰ ਕਰ ਕੇ ਆਸਮਾਨ ਦੀ ਵੀ ਖੋਜ ਕਰ ਰਹੀ ਹੈ। ਧਰਤੀ 'ਤੇ ਜਦ ਅਸੀਂ ਆਪਣੇ ਆਲੇ-ਦੁਆਲੇ ਨਜ਼ਰ ਮਾਰਦੇ ਹਾਂ ਤਦ ਦੇਖਦੇ ਹਾਂ, ਕਿ ਚਾਹੇ ਘਰ ਹੋਵੇ ਚਾਹੇ ਬਾਹਰ, ਉਹ ਸਾਰੀਆਂ ਚੀਜ਼ਾਂ ਜੋ ਵਿਗਿਆਨਕ ਸੋਚ ਨਾਲ ਬਣਾਈਆਂ ਗਈਆਂ ਹਨ, ਉਨ੍ਹਾਂ 'ਤੇ ਅਸੀਂ ਨਿਰਭਰ ਹਾਂ। ਸੱਚ ਤਾਂ ਇਹ ਹੈ ਕਿ ਅਸੀਂ ਜੰਮਣ ਤੋਂ ਲੈ ਕੇ ਮਰਨ ਤੱਕ ਸਾਇੰਸ 'ਤੇ ਹੀ ਨਿਰਭਰ ਹਾਂ। ਇਸ ਧਰਤੀ 'ਤੇ ਇੰਨ੍ਹੇ ਸਾਰੇ ਲੋਕਾਂ ਨੂੰ ਸਾਇੰਸਦਾਨ ਹੀ ਜਿਉਂਦੇ ਰੱਖ ਰਹੇ ਹਨ। ਸੋਚੋ ਜੇਕਰ ਸਾਇੰਸਦਾਨ ਖੋਜ ਕਰ ਕੇ ਖਾਣ-ਪੀਣ ਦੇ ਪਦਾਰਥਾਂ ਦੀ ਪੈਦਾਵਾਰੀ ਵਿੱਚ ਵਾਧਾ ਨਾ ਕਰਦੇ, ਤਦ ਕੀ ਅੱਜ ਭੁੱਖਮਾਰੀ ਦਾ ਰਾਜ ਨਾ ਹੁੰਦਾ?

ਅੱਜ ਤੋਂ ਦੋ ਸੌ ਸਾਲ ਪਹਿਲਾਂ ਇੰਗਲੈਂਡ ਵਿੱਚ ਇਨਸਾਨ ਦੀ ਔਸਤ ਉਮਰ ਚਾਲੀ ਸਾਲ ਸੀ ਜਦ ਕਿ ਹੁਣ ਔਸਤ ਉਮਰ ਅੱਸੀ ਸਾਲ ਹੈ। ਇਹ ਸਾਇੰਸ ਦਾ ਹੀ ਚਮਤਕਾਰ ਹੈ, ਨਾ ਕਿ ਕਿਸੇ ਰੱਬੀ ਸ਼ਕਤੀ ਦਾ। ਖਾਣ-ਪੀਣ, ਆਵਾਜਾਈ ਦੇ ਸਾਧਨ ਅਤੇ ਘਰ ਦੀਆਂ ਹਰ ਸਹੂਲਤਾਂ ਸਾਇੰਸ ਦੀ ਹੀ ਦੇਣ ਹਨ। ਜੇਕਰ ਕੋਈ ਰੱਬੀ ਤਾਕਤ ਹੁੰਦੀ, ਤਦ ਇਹ ਸਾਰੀਆਂ ਸਹੂਲਤਾਂ ਇਨਸਾਨ ਦੇ ਪੈਦਾ ਹੋਣ ਦੇ ਨਾਲ ਹੀ ਪ੍ਰਾਪਤ ਹੁੰਦੀਆਂ। ਭਾਰਤ ਦੇ ਬਹੁਤੇ ਲੋਕਾਂ ਨੂੰ ਅੱਖਾਂ ਮੀਟ ਕੇ ਜੀਣ ਦੀ ਆਦਤ ਪੈ ਚੁੱਕੀ ਹੈ। ਸਾਨੂੰ ਉਨ੍ਹਾਂ ਦੀਆਂ ਅੱਖਾਂ ਖੋਲ੍ਹਣ ਲਈ ਨਵੇਂ ਉਪਰਾਲੇ ਕਰਨੇ ਪੈਣਗੇ ਨਹੀਂ ਤਾਂ ਉਹ ਸਾਇੰਸ ਦੇ ਯੁੱਗ ਵਿੱਚ ਵੀ ਅੱਖਾਂ ਬੰਦ ਕਰ ਕੇ ਹੀ ਜੀਂਦੇ ਰਹਿਣਗੇ।

ਸਾਨੂੰ ਉਨ੍ਹਾਂ ਧਾਰਮਿਕ, ਸਮਾਜਿਕ, ਸੱਭਿਆਚਾਰਕ ਅਤੇ ਵਿੱਦਿਅਕ ਰਸ਼ਮਾਂ ਰਿਵਾਜਾਂ, ਜਿਨ੍ਹਾਂ ਰਾਂਹੀ ਇਨਸਾਨ ਦੀ ਲੁੱਟ ਕੀਤੀ ਜਾਂਦੀ ਹੈ, ਦਾ ਦੱਬ ਕੇ ਵਿਰੋਧ ਕਰਨਾ ਚਾਹੀਦਾ ਹੈ ਅਤੇ ਸਾਨੂੰ ਲੁੱਟ ਤੋਂ ਵਗੈਰ ਆਪਣੀਆਂ ਰਸ਼ਮਾਂ ਬਣਾਉਣੀਆਂ ਚਾਹੀਦੀਆਂ ਹਨ। ਇਕੱਲੇ ਵਿਰੋਧ ਨਾਲ ਤਬਦੀਲੀ ਨਹੀਂ ਆ ਸਕਦੀ। ਜਦ ਤੱਕ ਅਸੀਂ ਬਦਲ ਪੇਸ਼ ਨਹੀਂ ਕਰਦੇ। ਸਾਡਾ ਇਹ ਵਿਚਾਰ ਨਹੀਂ ਹੋਣਾ ਚਾਹੀਦਾ ਕਿ ਲੋਕਾਂ ਨੂੰ ਸਮਝ ਘੱਟ ਹੈ। ਸਾਨੂੰ ਆਪਣੀ ਸੋਚ ਬਦਲ ਕੇ ਲੋਕਾਂ ਦੇ ਪੱਧਰ 'ਤੇ ਜਾ ਕੇ ਸਮਝਾਉਣ ਦੀ ਲੋੜ ਹੈ। ਜਦ ਤੱਕ ਅਧਿਆਪਕ, ਸ਼ਗਿਰਦ ਦੇ ਪੱਧਰ 'ਤੇ ਨਹੀਂ ਆਉਂਦਾ, ਉਦੋਂ ਤੱਕ ਉਹ ਸ਼ਗਿਰਦ ਨੂੰ ਪੜ੍ਹਾ ਨਹੀਂ ਸਕਦਾ। ਇਥੋਂ ਹੀ ਅਧਿਆਪਕ ਦੀ ਸਮਝ ਦਾ ਪਤਾ ਚੱਲਦਾ ਹੈ। ਵਗਦੇ ਵਹਿਣ ਦੇ ਵਿਰੁੱਧ ਤਰਨ ਲਈ ਨਿਪੁੰਨਤਾ ਦੀ ਜ਼ਰੂਰਤ ਹੈ। ਕਿੰਤੂ ਕਰਨ ਦੀ ਆਦਤ ਹੀ ਤਰਕ ਦੀ ਦਿਸ਼ਾ ਦਿਖਾਉਂਦੀ ਹੈ।

## ਸੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪਟਿਆਲਾ ਇਕਾਈ ਦੇ ਮੈਂਬਰ ਰਮਣੀਕ ਸਿੰਘ ਦੇ ਪਿਤਾ ਜੋਗਿੰਦਰ ਸਿੰਘ, ਇਕਾਈ ਭੀਖੀ ਦੇ ਸਹਾਇਕ ਜਥੇਬੰਦਕ ਮੁਖੀ ਦਿਨੇਸ਼ ਸੋਨੀ ਦੀ ਸੱਸ, ਇਕਾਈ ਭੀਖੀ ਦੇ ਸਰਗਰਮ ਵਰਕਰ ਸਾਥੀ ਕਪੂਰ ਚੰਦ, ਡਾ. ਲਕਸ਼ਮੀ ਨਰਾਇਣ ਅਤੇ ਸੱਤਪਾਲ ਭੀਖੀ ਦੇ ਮਾਤਾ ਸ੍ਰੀਮਤੀ ਯਸੋਧਾ ਦੇਵੀ, ਇਕਾਈ ਰੋਪੜ ਦੇ ਮੈਂਬਰ ਇਕਬਾਲ ਬੇਲਾ ਦੇ ਪਿਤਾ ਨਸੀਬ ਸਿੰਘ, ਜ਼ੋਨ ਸੰਗਰੂਰ-ਬਰਨਾਲਾ ਦੇ ਮੀਡੀਆ ਵਿਭਾਗ ਮੁਖੀ ਸੁਖਦੇਵ ਧੂਰੀ ਦੇ ਮਾਮਾ ਸ੍ਰੀ ਕਿਸ਼ੋਰੀ ਲਾਲ ਜੀ, ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਮੰਡਲ ਦੇ ਸਾਬਕਾ ਮੈਂਬਰ ਬਲਬੀਰ ਸਿੰਘ ਪਰਵਾਨਾ ਦੀ ਮਾਤਾ ਸ੍ਰੀਮਤੀ ਗੁਰਦੀਪ ਕੌਰ ਅਤੇ ਜ਼ੋਨ ਜਲੰਧਰ ਦੇ ਆਗੂ ਜਸਵਿੰਦਰ ਪਟਵਾਰੀ ਦੇ ਪਿਤਾ ਉਜਾਗਰ ਸਿੰਘ ਜੀ ਦੀ ਮੌਤ 'ਤੇ ਸੂਬਾ ਕਮੇਟੀ ਦੁੱਖ ਦਾ ਪ੍ਰਗਟਾਵਾ ਕਰਦੀ ਹੈ ਅਤੇ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

# ਤਰਕਸ਼ੀਲਾਂ ਨੇ ਢੋਂਗੀ ਤਾਂਤਰਿਕ ਦਾ ਚੁਰਾਹੇ ਭਾਂਡਾ ਭੰਨ੍ਹਿਆਂ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਜਗਰਾਉਂ ਦੇ ਆਗੂਆਂ ਜਥੇਬੰਦਕ ਮੁਖੀ ਸੁਖਦੇਵ ਸਿੰਘ ਰਾਮਗੜ੍ਹ ਭੁੱਲਰ, ਪੂਰਨ ਕਾਉਂਕੇ, ਸੁਰਜੀਤ ਦੌਧਰ, ਚਰਨਪ੍ਰੀਤ ਸਿੰਘ, ਡਾ. ਸਰਵਿੰਦਰਪਾਲ ਸਿੰਘ ਮੱਲ੍ਹਾ, ਕਮਲਜੀਤ ਸਿੰਘ ਬੁਜਰਗ,ਮਲਕੀਤ ਸਿੰਘ ਸ਼ੇਰਪੁਰ ਕਲਾਂ, ਜਗਜੀਤ ਸਿੰਘ ਸੰਧੂ, ਅਮਨਦੀਪ ਸਿੰਘ, ਤੁਸ਼ਾਰ ਸਿੰਘ, ਜਸਵਿੰਦਰ ਸਿੰਘ ਅਤੇ ਰਾਮ ਸ਼ਰਨ ਨੇ ਨਿਰਮਲ ਦਾਸ ਸਾਧ ਨੂੰ ਚੈਲਿੰਜ ਕੀਤਾ । ਇਸ ਤੋਂ ਬਾਅਦ ਮਲਕ ਰੋਡ ’ਤੇ ਆਪਣਾ ਅੱਡਾ ਜਮਾਈ ਬੈਠੇ ਮੀਆਂ ਸ਼ਾਹ ਬਾਬਾ ਜੀ ਯੂ.ਪੀ. ਵਾਲੇ ਨਾਂ ਦੇ ਤਾਂਤਰਿਕ ਨੂੰ ਮਿਲਣ ਦਾ ਫੈਸਲਾ ਕੀਤਾ।ਪੂਰਨ ਕਾਉਂਕੇ ਨੇ ਸਭ ਤੋਂ ਪਹਿਲਾਂ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਤੇ ਗੱਲ ਸ਼ੁਰੂ ਕੀਤੀ ਕਿ ‘ਮੀਆਂ ਜੀ, ਜੇ ਤੁਸੀਂ ਵਸੀਕਰਨ ਦੇ ਮਾਹਰ ਹੋ ਜਿਵੇਂ ਤੁਸੀਂ ਆਪਣੇ ਬੋਰਡ ‘ਤੇ ਲਿਖਿਆ ਹੈ ਤਾਂ ਸਾਨੂੰ ਸਾਰਿਆਂ ਨੂੰ ਵੱਸ ਕਰ ਕੇ ਦਿਖਾਓ ।’ ਇਹ ਸੁਣ ਕੇ ਮੀਆਂ ਕਹਿਣ ਲੱਗਾ, ‘ਮੈਂ ਵਸੀਕਰਨ ਨਹੀਂ ਜਾਣਦਾ, ਮੈਂ ਤਾਂ ਯੂ.ਪੀ. ਤੋਂ ਪੰਜਾਬ ਵਿੱਚ ਇਹ ਧੰਦਾ ਕਰਨ ਇਸ ਲਈ ਆ ਗਿਆ, ਕਿਉਂਕਿ ਮੇਰੇ ਇੱਕ ਤਾਂਤਰਿਕ ਦੋਸਤ ਨੇ ਮੈਨੂੰ ਦੱਸਿਆ ਸੀ ਕਿ ਜੋ ਬੰਦਾ ਪੰਜਾਬ ਵਿੱਚ ਤਾਂਤਰਿਕ ਦਾ ਕੰਮ ਕਰਦਾ ਹੈ, ਉਹ ਦੋ-ਚਾਰ ਸਾਲ ਦੇ ਅੰਦਰ-ਅੰਦਰ ਆਪਣੀ ਕੋਠੀ ਬਣਾ ਲੈਂਦਾ ਹੈ, ਕਿਉਂਕਿ ਪੰਜਾਬ ਦੇ ਲੋਕੀ ਰੱਜੇ-ਪੁੱਜੇ ਹਨ ਅਤੇ ਅੰਧਵਿਸ਼ਵਾਸੀ ਹਨ, ਛੇਤੀ ਹੀ ਧੋਖੇ ਵਿੱਚ ਆ ਜਾਂਦੇ ਹਨ ।’ ਅਜੇ ਗੱਲਬਾਤ ਚੱਲ ਹੀ ਰਹੀ ਸੀ ਕਿ ਇੱਕ ਅਮ੍ਰਿਤਧਾਰੀ ਬੰਦਾ ਤੇ ਇੱਕ ਬੀਬੀ ਬਾਬੇ ਦੀ ਦੁਕਾਨ ਵਿੱਚ ਦਾਖਲ ਹੋਏ । ਸੁਰਜੀਤ ਦੌਧਰ ਨੇ ਉਸ ਅਮ੍ਰਿਤਧਾਰੀ ਬੰਦੇ ਨੂੰ ਕਿਹਾ ਕਿ ਤੁਸੀਂ ਰੋਜ ਗੁਰਬਾਣੀ ਦਾ ਪਾਠ ਕਰਦੇ ਹੋ ਤੇ ਤੁਹਾਨੂੰ ਆਪਣੇ ਗੁਰੂ ’ਤੇ ਭਰੋਸਾ ਨਹੀਂ ਹੈ ਜੋ ਇਸ ਤਾਂਤਰਿਕ ਕੋਲ ਆ ਗਏ, ਆਪਣੀ ਛਿੱਲ ਲਹਾਉਣ ।ਇਹ ਸੁਣ ਕੇ ਉਹ ਕਹਿਣ ਲੱਗਾ ਕਿ ਮੈਂ ਆਪਣੀ ਭੈਣ ਨਾਲ ਆਇਆ ਹਾਂ ।ਇਸ ਦਾ ਘਰ ਵਾਲਾ ਬਿਮਾਰ ਹੈ, ਜਦ ਉਸ ਨੂੰ ਪੁੱਛਿਆ ਗਿਆ ਕਿ ਕੀ ਕੋਈ ਮੈਡੀਕਲ ਟੈਸਟ ਵਗੈਰਾ ਕਰਵਾਏ ਹਨ ਬਿਮਾਰੀ ਨੂੰ ਲੱਭਣ ਲਈ ਤਾਂ ਉਸ ਨੇ ਕਿਹਾ ਕਿ ਅਸੀਂ ਕਿਸੇ ਵੀ ਡਾਕਟਰ ਨੂੰ ਨਹੀਂ ਦਿਖਾਇਆ । ਪੂਰਨ ਕਾਉਂਕੇ ਨੇ ਤਾਂਤਰਿਕ ਨੂੰ ਕਿਹਾ ਚੱਲ ਇਸ ਬੀਬੀ ਦੀ ਸਮੱਸਿਆ ਹੀ ਹੱਲ ਕਰ ਕੇ ਵਿਖਾ ਦੇ ਅਤੇ ਜੇ ਤੇਰੇ ਕੋਲ ਕੋਈ ਕਾਲਾ, ਪੀਲਾ, ਲਾਲ ਜਾਂ ਕਿਸੇ ਵੀ ਕਿਸ਼ਮ ਦਾ ਕੋਈ ਇਲਮ ਹੈ ਤਾਂ ਸਾਡੇ ’ਤੇ ਚਲਾ ਕੇ ਵਿਖਾ ਤੈਨੂੰ ਸੁਸਾਇਟੀ ਵੱਲੋਂ 5 ਲੱਖ ਦਾ ਨਕਦ ਇਨਾਮ ਦਿੱਤਾ ਜਾਵੇਗਾ। ਅਖੀਰ ਉਸ ਨੇ ਲਿਖਤੀ ਤੌਰ ’ਤੇ ਮੰਨਿਆ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ ਤੇ ਮੈਂ ਇਥੋਂ ਵਾਪਸ ਯੂ.ਪੀ. ਵਿੱਚ ਚਲਾ ਜਾਵਾਂਗਾ।

## ਆਖਰ ਟੂਣੇ ਦੀ ਦਹਿਸ਼ਤ ਖਤਮ ਹੋਈ

ਪਟਿਆਲਾ ਸ਼ਹਿਰ ਦੇ ਦੱਖਣ ਵਾਲੇ ਪਾਸੇ 20 ਕੁ ਕਿਲੋਮੀਟਰ ਦੂਰ, ਕਸਬਾ ਡਕਾਲਾ ਨੇੜੇ ਪਿੰਡ ਛੋਟਾ ਖੇੜਾ ਵਿੱਚ ਤਕਰੀਬਨ 10 ਦਿਨ ਟੂਣੇ ਦੀ ਦਹਿਸ਼ਤ ਛਾਈ ਰਹੀ ਜੋ ਕਿਸੇ ਨੇ ਦੀਵਾਲੀ ਨੇੜਲੀ ਰਾਤ ਨੂੰ ਸਾਬਕਾ ਡੀ.ਐਸ.ਪੀ. ਸਰੂਪ ਸਿੰਘ ਦੇ ਖੇਤਾਂ ਵਿੱਚ ਕੀਤਾ ਹੋਇਆ ਸੀ ।ਮਹਿਜ਼ ਪੰਜ ਇੱਟਾਂ ਤੇ ਡੇਢ ਕੁ ਫੁੱਟ ਦਾ ਇੱਕ ਡੰਡਾ ਜਿਸ ਵਿੱਚ ਦੋ ਮੇਖਾਂ ਗੱਡੀਆਂ ਹੋਈਆਂ ਸਨ, ਪੂਰੇ ਪਿੰਡ ਲਈ ਹਊਆ ਬਣ ਗਿਆ ਸੀ । ਸਾਬਕਾ ਡੀ.ਐਸ.ਪੀ. ਸਰੂਪ ਸਿੰਘ ਨੇ ਤਰਕਸ਼ੀਲ ਆਗੂ ਸਰਬਜੀਤ ਓਖਲਾ ਨਾਲ ਰਾਬਤਾ ਕਾਇਮ ਕਰ ਕੇ ਸਾਰੀ ਗੱਲ ਦੱਸੀ ਅਤੇ ਨਾਲ ਹੀ ਇਹ ਇੱਛਾ ਜਾਹਿਰ ਕੀਤੀ ਕਿ ਪਿੰਡ ਵਾਸੀਆਂ ਦੇ ਮਨਾਂ ਵਿੱਚੋਂ ਟੂਣੇ ਟਾਮਣ ਦਾ ਡਰ ਕੱਢਿਆ ਜਾਵੇ ।

ਤਰਕਸ਼ੀਲ ਸਾਥੀਆਂ ਨਾਲ ਸਲਾਹ ਮਸ਼ਵਰਾ ਕਰਨ ਤੋਂ ਬਾਅਦ 22 ਦਸੰਬਰ 2012 ਸ਼ੁਕਰਵਾਰ ਨੂੰ ਪਿੰਡ ਦੇ ਮਿਡਲ ਸਕੂਲ ਵਿੱਚ ਇਕੱਤਰ ਹੋਏ ਸਾਰੇ ਵਿਦਿਆਰਥੀਆਂ ਅਤੇ ਵੱਡੀ ਗਿਣਤੀ ਵਿੱਚ ਜੁੜੇ ਪਿੰਡ ਵਾਸੀਆਂ ਦੀ ਹਾਜ਼ਰੀ ਵਿੱਚ ਤਰਕਸ਼ੀਲ ਆਗੂ ਰਾਮ ਕੁਮਾਰ ਨੇ ਜਾਦੂ ਦੇ ਟਰਿੱਕ ਵਿਖਾ ਕੇ ਅਤੇ ਇਨ੍ਹਾਂ ਬਾਰੇ ਜਾਣਕਾਰੀ ਦੇ ਕੇ ਲੋਕਾਂ ਦੇ ਭਰਮ ਭੁਲੇਖੇ ਦੂਰ ਕੀਤੇ । ਇਸ ਇਕੱਤਰਤਾ ਨੂੰ ਸਾਥੀ ਜਨਕ ਰਾਜ ਅਤੇ ਸਰਬਜੀਤ ਓਖਲਾ ਨੇ ਸੰਬੋਧਨ ਕਰਦਿਆਂ ਪਿੰਡ ਵਾਸੀਆਂ ਦੇ ਵਹਿਮਾਂ-ਭਰਮਾਂ, ਭੂਤ-ਪ੍ਰੇਤਾਂ ਅਤੇ ਟੂਣੇ-ਟਾਮਣਾਂ ਬਾਰੇ ਸ਼ੰਕੇ ਦੂਰ ਕੀਤੇ । ਇਸ ਮਗਰੋਂ ਤਰਕਸ਼ੀਲ ਟੀਮ ਸ. ਸਰੂਪ ਸਿੰਘ ਅਤੇ ਪਿੰਡ ਵਾਸੀਆਂ ਸਮੇਤ ਖੇਤਾਂ ਵਿੱਚ ਟੂਣੇ ਵਾਲੀ ਥਾਂ ‘ਤੇ ਪਹੁੰਚੀ ਅਤੇ ਆਪਣੇ ਹੱਥੀਂ ਟੂਣੇ ਵਾਲਾ ਸਾਮਾਨ ਉਥੋਂ ਚੁੱਕ ਕੇ ਲੋਕਾਂ ਦੇ ਮਨਾਂ ਦਾ ਡਰ ਕੱਢਿਆ ।ਸ.ਸਰੂਪ ਸਿੰਘ ਨੇ ਤਰਕਸ਼ੀਲ ਆਗੂਆਂ ਦਾ ਧੰਨਵਾਦ ਕੀਤਾ ਅਤੇ ਤਰਕਸ਼ੀਲ ਸੁਸਾਇਟੀ ਇਕਾਈ ਪਟਿਆਲਾ ਨੂੰ ਇੱਕ ਹਜ਼ਾਰ ਰੁਪਏ ਦੀ ਵਿੱਤੀ ਸਹਾਇਤਾ ਵੀ ਦਿੱਤੀ ।

# ਮੂੰਹ ਵਿੱਚੋਂ ਅੱਗ ਕੱਢਣਾ



**ਲੋੜੀਂਦੀ ਸਮੱਗਰੀ** :- ਮਿੱਟੀ ਦਾ ਤੇਲ, ਡੰਡੇ ਨਾਲ ਬੰਨ੍ਹਿਆ ਕੱਪੜੇ ਦਾ ਟੁਕੜਾ, ਮਾਚਿਸ਼, ਪੀਸਿਆ ਨਮਕ।

**ਪੇਸ਼ਕਾਰੀ** :- 1. ਡੰਡੇ ਨਾਲ ਬੰਨ੍ਹੇ ਕੱਪੜੇ ਨੂੰ ਅੱਗ ਲਗਾਓ

2. ਨਮਕ ਅਤੇ ਮਿੱਟੀ ਦੇ ਤੇਲ ਦੇ ਮਿਸ਼ਰਣ ਨੂੰ ਮੂੰਹ ਵਿੱਚ ਭਰੋ
3. ਸਪਰੇਅ ਦੇ ਰੂਪ ਵਿੱਚ ਆਪਣੇ ਮੂੰਹ ਵਿੱਚੋਂ ਮਿੱਟੀ ਦਾ ਤੇਲ ਕੱਢੋ
4. ਨਾਲ-ਨਾਲ ਅੱਗ ਲੱਗਿਆ ਡੰਡੇ ਨਾਲ ਬੰਨ੍ਹਿਆ ਕੱਪੜਾ ਮੂੰਹ ਦੇ ਨੇੜੇ ਲਿਆਓ
5. ਹਵਾ ਵਿੱਚ ਲਟਕ ਰਹੇ ਮਿੱਟੀ ਦੇ ਤੇਲ ਦੇ ਕਣ ਝੱਟ ਅੱਗ ਨੂੰ ਆਪਣੇ ਵੱਲ ਖਿੱਚ ਲੈਣਗੇ
6. ਅਭਿਆਸ ਨਾਲ, ਤੁਸੀਂ ਅੱਗ ਦਾ ਇੱਕ ਬਹੁਤ ਵੱਡਾ ਗੋਲਾ ਬਣਾ ਸਕਦੇ ਹੋ, ਦਰਸ਼ਕਾਂ ਨੂੰ ਇਸ ਤਰ੍ਹਾਂ ਲੱਗੇਗਾ ਕਿ ਮੂੰਹ ਵਿੱਚੋਂ ਅੱਗ ਕੱਢੀ ਜਾ ਰਹੀ ਹੈ ।

**ਸਾਵਧਾਨੀ** :- 1. ਇਹ ਟਰਿੱਕ ਖ਼ਤਰੇ ਭਰਪੂਰ ਅਤੇ ਪ੍ਰੈਕਟਿਸ 'ਤੇ ਆਧਾਰਿਤ ਹੈ ।ਮਾਹਿਰ ਦੀ ਦੇਖ-ਰੇਖ ਅਤੇ ਟ੍ਰੇਨਿੰਗ ਤੋਂ ਬਿਨਾਂ ਬੱਚਿਆਂ ਨੂੰ ਇਹ ਨਹੀਂ ਕਰਨਾ ਚਾਹੀਦਾ ।

2. ਡੰਡੇ ਨੂੰ ਸਰੀਰ ਤੋਂ ਦੂਰ ਰੱਖਣਾ ਚਾਹੀਦਾ ਹੈ ਅਤੇ ਇਸ ਉੱਤੇ ਤੇਲ ਸੁੱਟਣ ਵਾਲੇ ਇਸ ਨੂੰ ਸਰੀਰ ਤੋਂ ਲੇਟਵੇਂ ਰੂਪ ਵਿੱਚ ਰੱਖਣਾ ਚਾਹੀਦਾ ਹੈ ।
3. ਨਮਕ ਅਤੇ ਮਿੱਟੀ ਦੇ ਤੇਲ ਦਾ ਅਨੁਪਾਤ 1:10 ਹੋਣਾ ਚਾਹੀਦਾ ਹੈ ।

## ਮੈਗਜ਼ੀਨ ਫੰਡ

**ਪ੍ਰਾਪਤ ਸਹਾਇਤਾ**

ਭੀਮ ਰਾਜ, ਬਰਨਾਲਾ 500-00
(ਆਪਣੇ ਬੇਟੇ ਦੀ ਸ਼ਾਦੀ 'ਤੇ)

ਚਰਨਜੀਤ ਕੌਰ
(ਆਪਣੇ ਪਤੀ ਅਮਰ ਸਿੰਘ ਸੂਬਾ ਆਗੂ ਡੀ.ਟੀ.ਐਫ. ਦੀ ਚੌਥੀ ਬਰਸੀ 'ਤੇ) 1100-00

**ਇਕਾਈ ਸਹਾਇਤਾ : ਪਟਿਆਲਾ ਇਕਾਈ**

ਦਲੇਲ ਸਿੰਘ, ਤਰਕਸ਼ੀਲ ਮੈਂਬਰ 500-00
(ਆਪਣੀ ਪੁੱਤਰੀ ਖੁਸ਼ਰਿਛਪਾਲ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ)

**ਬਠਿੰਡਾ ਇਕਾਈ :** ਅਮਰਜੀਤ ਸਿੰਘ, ਕਮਲਾ ਨਹਿਰੂ ਨਗਰ ਬਠਿੰਡਾ 500-00

**ਭੀਖੀ ਇਕਾਈ :** ਸ੍ਰੀ ਕਪੂਰ ਚੰਦ, ਡਾ. ਲਕਸ਼ਮੀ ਨਰਾਇਣ, ਸਤਪਾਲ ਭੀਖੀ (ਮਾਤਾ ਯਸ਼ੋਦਾ ਦੇਵੀ ਦੇ ਸ਼ੋਕ ਸਮਾਗਮ ਤੇ) 1100-00

ਧੂਰੀ ਇਕਾਈ : ਪਰਿਵਾਰ (ਸ਼ਰੀਰ ਦਾਨੀ ਸ੍ਰੀ ਕਿਸ਼ੋਰੀ ਲਾਲ ਈਸੀ) 2100-00

# ਪ੍ਰੇਮ ਵਿਆਹਾਂ ਦਾ ਮਸਲਾ

ਡਾ. ਅਭੈ ਸਿੰਘ ਵੱਲੋਂ 'ਤਰਕਸ਼ੀਲ' ਦੇ ਮਾਰਚ-ਅਪ੍ਰੈਲ 2012 ਦੇ ਅੰਕ ਵਿੱਚ ਤਰਕਸ਼ੀਲ ਆਗੂ ਹੇਮ ਰਾਜ ਸਟੈਨੋ ਦੇ ਛਪੇ ਲੇਖ 'ਪ੍ਰੇਮ ਵਿਆਹਾਂ ਦਾ ਮਸਲਾ' ਬਾਰੇ ਕਾਫੀ ਲੰਬੀ ਚਿੱਠੀ ਇਸ ਅਦਾਰੇ ਨੂੰ ਪ੍ਰਾਪਤ ਹੋਈ ਸੀ। ਉਸ ਚਿੱਠੀ ਵਿੱਚ ਉਠਾਏ ਗਏ ਮੁੱਖ ਨੁਕਤੇ ਅਤੇ ਉਨ੍ਹਾਂ ਨੂੰ ਸੰਬੋਧਿਤ ਲੇਖਕ ਦਾ ਪ੍ਰਤੀਕਰਮ ਅਦਾਰੇ ਵੱਲੋਂ ਉਸਾਰੂ ਬਹਿਸ ਦੀ ਕੜੀ ਦੇ ਰੂਪ ਵਿੱਚ ਛਾਪਿਆ ਜਾ ਰਿਹਾ ਹੈ - ਸੰਪਾਦਕ

ਡਾ.ਅਭੈ ਸਿੰਘ, ਮਨੀਮਾਜਰਾ ਜੀ ਨੇ ਕੁੱਝ ਸੁਆਲ ਉਠਾਏ ਹਨ। ਇਨ੍ਹਾਂ ਵਿੱਚੋਂ ਮੁੱਖ ਸਵਾਲਾਂ ਬਾਰੇ ਜਵਾਬ ਪੇਸ਼ ਕਰ ਰਹੇ ਹਾਂ।

ਉਨ੍ਹਾਂ ਲਿਖਿਆ ਹੈ ਕਿ "ਲੇਖਕ ਦਾ ਸੁਝਾਵ..ਹੈ ਕਿ ਨੌਜਵਾਨ..ਜਿਥੇ ਮਾਤਾ ਪਿਤਾ ਕਹਿੰਦੇ ਹਨ ਨਰੜੇ ਜਾਣ ਤੇ ਨਿਰਵਿਘਨ ਹੋ ਕੇ ਕਾਮ ਦੀਆਂ ਖੇਡਾਂ ਖੇਡਣ"। ਇਹ ਪ੍ਰਭਾਵ ਠੀਕ ਨਹੀਂ ਹੈ ਕਿਉਂਕਿ ਲੇਖ ਵਿੱਚ ਜ਼ੋਰ ਦੇ ਕੇ ਕਿਹਾ ਗਿਆ ਹੈ ਕਿ:"ਸਾਡੇ ਸਮਾਜ ਵਿੱਚ ਧਰਮ ਦੇ, ਜਾਤ-ਪਾਤ ਦੇ, ਰੀਤੀ-ਰਿਵਾਜਾਂ ਦੇ, ਜਾਇਦਾਦ ਅਤੇ ਧਨ-ਦੌਲਤ ਆਦਿ ਦੇ ਅਨੇਕਾਂ ਬੰਧਨ ਹੀ ਬੰਧਨ ਹਨ ਜੋ ਗਲਤ ਹਨ। **ਅਸੀਂ ਇਨ੍ਹਾਂ ਸਾਰੇ ਬੰਧਨਾਂ ਤੋਂ ਬਾਹਰ ਹੋ ਕੇ ਪ੍ਰੇਮ-ਵਿਆਹ ਕਰਵਾਉਣ ਨੂੰ ਅਸੂਲੀ ਤੌਰ 'ਤੇ ਠੀਕ ਮੰਨਦੇ ਹਾਂ।"**

ਸ੍ਰੀ ਅਭੈ ਸਿੰਘ ਜੀ ਨੇ ਲਿਖਿਆ ਹੈ ਕਿ ਜਗੀਰਦਾਰੀ ਯੁੱਗ ਤੇ ਰਜਵਾੜਾਸ਼ਾਹੀ ਵਿੱਚ ਔਰਤ ਮਰਦ ਦੀ ਮਾਲਕੀ ਦੀ ਚੀਜ਼ ਬਣ ਗਈ ਸੀ। ਇਹ ਸਹੀ ਨਹੀਂ ਹੈ। ਇਤਿਹਾਸ ਦੇ ਜਿਸ ਦੌਰ 'ਚ ਜਾਇਦਾਦ ਮਰਦ ਦੀ ਨਿੱਜੀ ਬਣੀ ਉਹ ਗੁਲਾਮਦਾਰੀ ਯੁੱਗ ਤੋਂ ਪਹਿਲਾਂ ਦਾ ਘਟਨਾ-ਕਾਲ ਹੈ। ਉਦੋਂ ਤੋਂ ਹੀ ਔਰਤ, ਮਰਦ ਤੋਂ ਦੂਸਰੇ ਦਰਜੇ 'ਤੇ ਚਲੀ ਗਈ ਜਾਂ ਕਹਿ ਲਵੋ ਕਿ ਮਰਦ, ਔਰਤ 'ਤੇ ਭਾਰੂ ਹੋ ਗਿਆ। ਇਸੇ ਤੋਂ ਹੀ ਇਹ ਸਿੱਟਾ ਨਿਕਲਦਾ ਹੈ ਕਿ ਔਰਤ ਨੂੰ ਉਨ੍ਹਾਂ ਚਿਰ ਬਰਾਬਰਤਾ ਨਹੀਂ ਮਿਲ ਸਕੇਗੀ ਜਿਨੀਂ ਦੇਰ ਤੱਕ ਜਾਇਦਾਦ 'ਤੇ ਮਰਦ ਦਾ ਗਲਬਾ ਕਾਇਮ ਹੈ।

ਅੱਗੇ ਅਭੈ ਸਿੰਘ ਜੀਆਂ ਲਿਖਿਆ ਹੈ ਕਿ ਸਰਮਾਏਦਾਰੀ ਯੁੱਗ ਵਿੱਚ ਔਰਤ ਅਤੇ ਮਰਦ ਦੇ ਰਿਸ਼ਤੇ ਬਰਾਬਰ ਬਣ ਜਾਂਦੇ ਹਨ। ਅੱਜ ਵੀ ਅਖਬਾਰੀ ਰਿਪੋਰਟਾਂ ਆਉਂਦੀਆਂ ਰਹਿੰਦੀਆਂ ਹਨ ਕਿ ਸੰਸਾਰ ਭਰ 'ਚ 90 ਪ੍ਰਤੀਸ਼ਤ ਧਨ-ਸੰਪਤੀ 'ਤੇ ਮਰਦ ਦਾ ਕਬਜ਼ਾ ਹੈ। ਸਰਮਾਏਦਾਰੀ ਯੁੱਗ ਵਿੱਚ ਜਾਇਦਾਦ 'ਤੇ ਮਰਦ ਦਾ ਕਬਜ਼ਾ ਰਹਿੰਦਾ ਹੈ ਫਿਰ ਔਰਤ, ਮਰਦ ਬਰਾਬਰ ਕਿਵੇਂ ਹੋਈ? ਹੋਰ ਲਵੋ। ਜੀ ਟੀ.ਵੀ. ਦੀ ਇੱਕ ਰਿਪੋਰਟ ਅਨੁਸਾਰ ਕਿਸੇ ਵਸਤੂ ਦੀ ਮਸ਼ਹੂਰੀ ਬਦਲੇ ਸਾਡੇ ਦੇਸ਼ ਦੀ ਇੱਕ-ਇੱਕ ਅਦਾਕਾਰਾ ਨੂੰ ਇੱਕ ਦਿਨ ਦੇ 2 ਕਰੋੜ ਤੋਂ ਲੈ ਕੇ 4 ਕਰੋੜ ਰੁਪੈ ਤੱਕ ਦਿੱਤੇ ਜਾਂਦੇ ਹਨ। ਇਹ ਔਰਤ ਨੂੰ ਵਸਤੂ ਦੀ ਮਸ਼ਹੂਰੀ ਵਾਲੇ ਇੱਕ ਇਸ਼ਤਿਹਾਰ ਸਮਝਿਆ ਜਾਣਾ ਹੈ ਨਾ ਕਿ ਮਰਦ ਦੇ ਬਰੋਬਰ ਦੀ ਇੱਕ ਇਨਸਾਨ। ਇਹ ਦੋਨੋਂ ਉਦਾਹਰਣਾ ਦੇਣ ਤੋਂ ਭਾਵ ਹੈ ਕਿ ਸਰਮਾਏਦਾਰੀ ਯੁੱਗ ਵਿੱਚ ਔਰਤ-ਮਰਦ ਦਰਮਿਆਨ ਬਰਾਬਰੀ ਵਾਲੇ ਰਿਸ਼ਤੇ ਨਹੀਂ ਬਣ ਸਕਦੇ। ਇਹ ਬਰਾਬਰੀ ਵਾਲੇ ਰਿਸ਼ਤੇ, ਨਿੱਜੀ ਜਾਇਦਾਦ ਨੂੰ ਸਮੂਹਿਕ ਬਣਾਕੇ ਹੀ ਬਣ ਸਕਣਗੇ।

ਉਨ੍ਹਾਂ ਅੱਗੇ ਸਾਡੇ ਸਮਾਜ ਨੂੰ ਆਜ਼ਾਦ ਨਾ ਕਹਿਣ 'ਤੇ ਇਤਰਾਜ਼ ਉਠਾਇਆ ਹੈ। ਕਹਿਣ ਨੂੰ ਹਰ ਕਿਸੇ ਨੂੰ ਹਵਾਈ ਜ਼ਹਾਜ਼ 'ਤੇ ਸਫਰ ਕਰਨ ਦੀ ਆਜ਼ਾਦੀ ਹੈ ਪਰ ਕੀ 20 ਰੁਪੈ ਕਮਾਉਣ ਵਾਲਾ ਹਵਾਈ ਸਫਰ ਕਰ ਸਕਦਾ ਹੈ? ਨਹੀਂ। ਇਸ ਲਈ ਆਰਥਕ ਆਜ਼ਾਦੀ ਤੋਂ ਬਿਨਾਂ ਸਿਆਸੀ ਆਜ਼ਾਦੀ ਧੋਖਾ ਹੈ, ਇਹ ਭੁੱਖੇ ਦਾ ਪੇਟ ਨਹੀਂ ਭਰ ਸਕਦੀ (ਹੋਰ ਗੱਲਾਂ ਜੇ ਪਾਸੇ ਵੀ ਛੱਡ ਦੇਈਏ।) ਸੋ ਫੋਕੇ ਵੋਟ ਪਾਉਣ ਦੇ ਅਧਿਕਾਰ ਨੂੰ ਆਜ਼ਾਦੀ ਤੇ ਬਰਾਬਰੀ ਦਾ ਨਾਂਅ ਨਹੀਂ ਦਿੱਤਾ ਜਾ ਸਕਦਾ। ਇਸੇ ਨਾ-ਬਰਾਬਰੀ ਕਰਕੇ ਹੀ ਅਸੀਂ ਸਾਡੇ ਸਮਾਜ ਨੂੰ ਗੁਲਾਮ ਕਹਿਦੇ ਹਾਂ। ਸੰਸਾਰ ਪੱਧਰ 'ਤੇ ਝੰਡਿਆਂ ਦਾ ਵੱਖ-ਵੱਖ ਹੋਣਾ ਵੀ ਬਰਾਬਰਤਾ ਦੀ ਨਿਸ਼ਾਨੀ ਨਹੀਂ, ਕਹਿਣ ਨੂੰ ਭਾਵੇਂ ਇਸੇ ਨੂੰ ਹੀ ਕੋਈ "ਵਿਸ਼ਵ ਕੁਟੰਬਮ" ਕਹੀ ਜਾਵੇ।

ਅੱਗੇ ਅਭੈ ਸਿੰਘ ਜੀਆਂ ਨੇ ਨੌਜਵਾਨਾਂ ਵੱਲੋਂ ਲੜਕੀਆਂ 'ਤੇ ਤੇਜ਼ਾਬ ਸੁੱਟਣ ਵਰਗੀਆਂ ਘਟਨਾਵਾਂ ਲਈ ਹਿੰਸਕ ਪ੍ਰਵਿਰਤੀ ਨੂੰ ਜ਼ਿੰਮੇਵਾਰ ਠਹਿਰਾਇਆ ਹੈ। ਉਨ੍ਹਾਂ ਦੀ ਸਮਝ ਅਨੁਸਾਰ ਇਹ ਪ੍ਰਵਿਰਤੀ ਹਿੰਸਕ ਫਿਲਮਾਂ ਪੈਦਾ ਕਰਦੀਆਂ ਹਨ। ਮੁਰਗੀ ਨੂੰ ਪੱਥਰ 'ਤੇ ਬਿਠਾਕੇ ਦੇਖੋ, ਉਹ ਉਸ ਵਿੱਚੋਂ ਚੂਚਾ ਨਹੀਂ ਕੱਢ ਸਕੇਗੀ। ਕਿਸੇ ਵੀ ਸ਼ੈਅ ਦੇ ਵਿਕਾਸ ਦਾ ਕਾਰਨ ਉਸ ਅੰਦਰਲੇ ਅੰਦਰੂਨੀ ਵਿਰੋਧ ਹੁੰਦੇ ਹਨ, ਬਾਹਰੀ ਹਾਲਤਾਂ ਤਾਂ ਇਸ ਦੀ ਸ਼ਰਤ ਬਣਦੀਆਂ ਹਨ-ਸਹੀ ਸਿਧਾਂਤਕ ਸਮਝ ਇਹ ਹੈ। ਸੋ 'ਕੱਲੀਆਂ ਫਿਲਮਾਂ ਨੌਜਵਾਨਾਂ ਨੂੰ ਹਿੰਸਕ ਨਹੀਂ *ਬਾਕੀ ਪੰਨਾ 19 ਤੇ*

# ਯਾਦਗਾਰੀ ਦਿਨ

2 ਜਨਵਰੀ : ਲੇਖਕ ਅਤੇ ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸ਼ਤਾਂ ਵੱਲੋਂ ਕਤਲ (1989)

4 ਜਨਵਰੀ : ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ ਦਾ ਜਨਮ (1643)

8 ਜਨਵਰੀ : ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942)

8 ਜਨਵਰੀ : ਪਾਦਰੀਆਂ ਵੱਲੋਂ ਦਿੱਤੇ ਤਸੀਹਿਆਂ ਨਾਲ ਗੈਲੀਲੀਓ ਦੀ ਮੌਤ (1642)

17 ਜਨਵਰੀ : ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706)

19 ਜਨਵਰੀ : ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ ਦਾ ਜਨਮ (1736)

7 ਫਰਵਰੀ : ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834)

12 ਫਰਵਰੀ : ਜੀਵ ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ (1889)

15 ਫਰਵਰੀ : ਖਗੋਲ ਵਿਗਿਆਨੀ ਗੈਲੀਲੀਓ ਗੈਲੀਲੀ ਦਾ ਜਨਮ (1564)

17 ਫਰਵਰੀ : ਵਿਗਿਆਨੀ ਬਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸ਼ਹਾਦਤ (1600)

18 ਫਰਵਰੀ : ਸੂਰਜ ਮੰਡਲ ਦੇ ਨੌਵੇਂ ਗ੍ਰਹਿ ਪਲੂਟੋ ਦੀ ਖ਼ੋਜ (1930)

19 ਫਰਵਰੀ : ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473)

21 ਫਰਵਰੀ : ਕੌਮਾਂਤਰੀ ਮਾਤ ਭਾਸ਼ਾ ਦਿਵਸ

26 ਫਰਵਰੀ : ਰਾਡਾਰ ਦੀ ਖ਼ੋਜ ਦਾ ਪ੍ਰਦਰਸ਼ਨ (1935)

27 ਫਰਵਰੀ : ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਦੀ ਅਲਾਹਾਬਾਦ ਵਿਖੇ ਪੁਲਿਸ ਮੁਕਾਬਲੇ ਵਿੱਚ ਸ਼ਹਾਦਤ (1931)

28 ਫਰਵਰੀ : ਵਿਗਿਆਨ ਦਿਵਸ (ਵਿਗਿਆਨੀ ਸੀਵੀ ਰਮਨ ਨੂੰ 'ਰਮਨ ਪ੍ਰਭਾਵ' ਦੀ ਖ਼ੋਜ 'ਤੇ ਨੋਬਲ ਪ੍ਰਾਈਜ਼)

ਇੰਝ ਪੜ੍ਹੀਏ ਪੁਸਤਕਾਂ

# ਬਾਬਾ ਡਮਰੂ ਵਾਲਾ



ਇਹ ਕਿਤਾਬ ਮੈਂ ਸਕੂਲ ਦੀ ਲਾਇਬ੍ਰੇਰੀ 'ਚੋਂ ਲੈ ਕੇ ਪੜ੍ਹੀ । ਇਸ ਕਿਤਾਬ ਵਿੱਚ ਡਮਰੂ ਵਾਲੇ ਬਾਬੇ ਬਾਰੇ ਦੱਸਿਆ ਗਿਆ ਹੈ । ਉਹ ਇੱਕ ਪਾਖੰਡੀ ਸਾਧ ਹੈ । ਮਨੋਜ ਅਤੇ ਰਾਜੀਵ ਦੋਵੇਂ ਭਰਾ ਟੀ.ਵੀ. ਵੇਖ ਕੇ ਸੌਂ ਗਏ ਸਨ । ਰਾਤ ਨੂੰ ਛੱਤ ਉਪਰ ਕੋਈ ਆਵਾਜ਼ ਹੋਈ । ਉਪਰ ਜਾ ਕੇ ਪਤਾ ਲੱਗਾ ਕਿ ਇਹ ਪੱਥਰਾਂ ਦੇ ਡਿੱਗਣ ਦੀ ਆਵਾਜ਼ ਸੀ । ਇਹ ਵੇਖ ਕੇ ਉਸ ਦੇ ਮਾਤਾ-ਪਿਤਾ ਘਬਰਾ ਜਾਂਦੇ ਹਨ । ਉਹਨਾਂ ਦਾ ਨੌਕਰ ਭੋਲਾ ਉਹਨਾਂ ਨੂੰ ਹੋਰ ਵੀ ਡਰਾ ਦਿੰਦਾ ਹੈ । ਅਗਲੇ ਦਿਨ ਭੋਲਾ ਕਿਸੇ ਸਾਧ ਨੂੰ ਲੈ ਕੇ ਆਇਆ ਜੋ ਕਿ ਬਾਬਾ ਡਮਰੂ ਵਾਲੇ ਦਾ ਚੇਲਾ ਸ਼ੰਭੂ ਸੀ । ਉਸ ਨੇ ਰਾਜੀਵ ਦੇ ਮੰਮੀ-ਪਾਪਾ ਨੂੰ ਕਿਹਾ ਕਿ ਜਿੱਥੇ ਉਹਨਾਂ ਦਾ ਘਰ ਹੈ, ਉਥੇ ਪਹਿਲਾਂ ਭੂਤਾਂ ਦੀ ਸਮਾਧ ਸੀ । ਉਪਾਅ ਲਈ ਪੈਸੇ ਲੈ ਕੇ ਉਹ ਚਲਾ ਗਿਆ । ਦੋ ਦਿਨ ਤੱਕ ਪੱਥਰ ਨਹੀਂ ਡਿਗਦੇ । ਪ੍ਰੰਤੂ ਇੱਕ ਦਿਨ ਫਿਰ ਪੱਥਰ ਡਿੱਗਣ ਦੀ ਆਵਾਜ਼ ਆਈ । ਪਰਿਵਾਰ ਵਾਲੇ ਡਮਰੂ ਵਾਲੇ ਬਾਬੇ ਨੂੰ ਮਿਲਦੇ ਹਨ । ਬਾਬਾ ਉਹਨਾਂ ਤੋਂ 25 ਹਜ਼ਾਰ ਰੁਪਏ ਹੋਰ ਮੰਗਦਾ ਹੈ । ਉਹਨਾਂ ਦਾ ਪਰਿਵਾਰ ਪਹਿਲਾਂ ਹੀ 25 ਹਜ਼ਾਰ ਰੁਪਏ ਖ਼ਰਾਬ ਕਰ ਚੁੱਕਾ ਸੀ । ਬਾਬੇ ਤੱਕ ਪੈਸੇ ਨਹੀਂ ਪਹੁੰਚਦੇ, ਪੱਥਰ ਫਿਰ ਡਿਗਦੇ ਹਨ । ਅੰਤ 'ਚ ਮਨੋਜ, ਰਾਜੀਵ, ਉਹਨਾਂ ਦਾ ਦੋਸਤ ਅਮਿਤ ਅਤੇ ਉਸ ਦੇ ਪੁਲਿਸ ਇੰਸਪੈਕਟਰ ਪਾਪਾ ਉਸ ਆਦਮੀ ਨੂੰ ਫੜ ਲੈਂਦੇ ਹਨ ਜੋ ਉਹਨਾਂ ਦੇ ਘਰ ਦੀ ਛੱਤ ਉੱਪਰ ਪੱਥਰ ਸੁੱਟਦਾ ਸੀ । ਫਿਰ ਉਸ ਆਦਮੀ ਤੋਂ ਪਤਾ ਲੱਗਦਾ ਹੈ ਕਿ ਉਹ ਦਿਨ ਵੇਲੇ ਰਿਕਸ਼ਾ ਚਲਾਉਂਦਾ ਹੈ ਅਤੇ ਰਾਤ ਨੂੰ ਪੱਥਰ ਸੁੱਟਣ ਦੀ ਸ਼ਰਾਰਤ ਕਰਦਾ ਹੈ । ਉਹ ਡਮਰੂ ਵਾਲੇ ਬਾਬੇ ਦਾ ਚੇਲਾ ਹੈ । ਭੋਲਾ, ਜੋ ਉਹਨਾਂ ਦਾ ਨੌਕਰ ਸੀ, ਉਹ ਵੀ ਬਾਬਾ ਡਮਰੂ ਵਾਲੇ ਨਾਲ ਮਿਲਿਆ ਹੁੰਦਾ ਹੈ । ਭੋਲਾ ਅਤੇ ਡਮਰੂ ਵਾਲਾ ਬਾਬਾ ਵੀ ਫੜੇ ਜਾਂਦੇ ਹਨ । ਇਸ ਕਹਾਣੀ ਤੋਂ ਸਾਨੂੰ ਮਨੋਜ ਅਤੇ ਰਾਜੀਵ ਦੇ ਨਿਡਰ ਅਤੇ ਸਾਹਸੀ ਸੁਭਾਅ ਬਾਰੇ ਪਤਾ ਚੱਲਦਾ ਹਾਂ । ਇਸ ਤਰ੍ਹਾਂ ਲੇਖਕ ਨੇ 'ਬਾਬਾਵਾਦ' ਦਾ ਵਧੀਆ ਭਾਂਡਾ ਭੰਨਿਆ ਹੈ । ਕਿਤਾਬ ਦੀ ਲੇਖਣੀ ਰੌਚਕ ਹੈ, ਕਹਾਣੀ ਦਿਲਚਸਪ ਹੈ । ਮੈਂ ਸਮਝਦੀ ਹਾਂ ਕਿ ਇਸ ਕਿਤਾਬ ਨੂੰ ਸਾਰੇ ਹੀ ਵਿਦਿਅਰਥੀ ਪੜ੍ਹਨ ।

– ਮਨਪ੍ਰੀਤ ਕੌਰ (ਬਾਰ੍ਹਵੀਂ) ਸੰਤ ਬਾਬਾ ਅਤਰ ਸਿੰਘ ਸ.ਸ. ਸਕੂਲ, ਹਰਿਆਊ, (ਲਹਿਰਾਗਾਗਾ)

# ਕਤਲੂਈਆ

**ਮਹਿੰਦਰ ਸਿੰਘ ਸੋਢੀ**

ਬਾਬਿਆਂ ਦੀ ਗੱਡੀ ਧੂੜ ਉਡਾਉਂਦੀ ਜਦੋਂ ਡੇਰੇ ਵਿੱਚ ਪਹੁੰਚੀ ਤਾਂ ਸ਼ਰਧਾਲੂਆਂ ਦਾ ਹੜ੍ਹ ਬਾਬੇ ਦੇ ਪੈਰੀਂ ਪੈਣ ਵਾਸਤੇ ਉਮੜ ਪਿਆ। ਛੋਟੇ ਸੰਤ ਵੀ ਉਨ੍ਹਾਂ ਦੇ ਪੈਰੀਂ ਮੱਥਾ ਟੇਕਦੇ ਸਨ । ਕੋਈ ਲਾਈਟਾਂ ਵਾਲਾ ਬਾਬਾ, ਕੋਈ ਰੋੜਾਂ ਵਾਲਾ ਬਾਬਾ, ਕੋਈ ਪੀਰ ਬਾਬਾ, ਕੋਈ ਬਾਬਾ ਚੁੱਪ ਸ਼ਾਹ, ਕੋਈ ਵਲੀ ਅਨਾਇਤ ਸ਼ਾਹ ਬਾਬਾ, ਕੋਈ ਲੱਖਾਂ ਦਾ ਦਾਤਾ ਅਤੇ ਕੋਈ 108 ਸੰਤ ਮਹਾਰਾਜ, ਕਾਲੀ ਕੰਬਲੀ ਵਾਲੇ ਬਾਬੇ। ਮੈਂ ਕਈ ਨਾਮ ਸੁਣ ਰੱਖੇ ਸਨ ਪਰ ਅੱਜ ਵਾਲੇ ਬਾਬੇ ਦਾ ਨਾਂ ਅਜੀਬ ਤਰ੍ਹਾਂ ਦਾ ਸੀ 'ਬਾਬਾ ਝੋਲੀਆਂ ਭਰ'।

ਕਈਆਂ ਦੀ ਪੁੱਤਰਾਂ ਦੀ ਦਾਤ ਨਾਲ ਝੋਲੀ ਭਰਦਾ। ਕੋਈ ਕਹਿੰਦਾ ਬਾਬਾ ਜੀ ਸਾਡੀ ਮੱਝ ਨਹੀਂ ਮਿਲਦੀ ਥਾਉਲਾ ਪਾ ਦਿਓ। ਪੇੜਾ ਕਰ ਦਿਓ। ਬਾਬਾ ਜੀ ਭਗਤ ਦੇ ਹੱਥੋਂ ਪੇੜਾ ਫੜ ਲੈਂਦੇ ਤੇ ਮੂੰਹ ਵਿੱਚ ਪਤਾ ਨਹੀਂ ਕੀ ਗੁਣ-ਗੁਣ ਕਰਦੇ। 'ਜਾ ਭਗਤਾ, ਖੁੱਲਾ ਖਲ ਵੜੇਵਾਂ ਪਾ ਕੇ ਥਾਪੀ ਦੇ ਕੇ ਹੇਠਾਂ ਬੈਠ ਜਾਈਂ।' ਉਸ ਨੂੰ ਕੋਈ ਪੁੱਛੇ ਕਿ ਭਲਿਆ ਭਾਣਸਾ ਖੁੱਲ੍ਹੇ ਖਲ-ਵੜੇਵੇਂ ਨਾਲ ਤਾਂ ਹਰ ਕੋਈ ਪਸ਼ੂ ਦੁੱਧ ਉਤਾਰ ਲੈਂਦਾ ਹੈ।

ਜਿਹੜੀਆਂ ਬੀਬੀਆਂ ਪੁੱਤਰਾਂ ਦੀ ਦਾਤ ਮੰਗਦੀਆਂ, ਉਨ੍ਹਾਂ ਨੂੰ ਰਾਤ ਦੀਆਂ 7 ਚੌਂਕੀਆਂ ਭਰਨ ਵਾਸਤੇ ਕਹਿ ਦਿੰਦੇ। ਇਸ ਤਰ੍ਹਾਂ ਬਾਬਾ ਜੀ ਕਈ ਤਰ੍ਹਾਂ ਦੇ ਵਹਿਮਾਂ, ਭਰਮਾਂ ਦਾ ਪਸਾਰਾ ਕਰੀ ਜਾਂਦੇ।

ਜਦੋਂ ਮੈਂ ਬਾਬਾ ਜੀ ਦੇ ਨੇੜੇ ਹੋ ਕੇ ਤੱਕਿਆ ਤਾਂ ਝੱਟ ਹੀ ਮੈਂ ਭੇਖੀ ਬਾਬੇ ਨੂੰ ਪਛਾਣ ਲਿਆ। ਮੈਨੂੰ ਦੇਖਣ ਤੋਂ ਬਾਅਦ ਥਕਾਵਟ ਦਾ ਬਹਾਨਾ ਕਰ ਕੇ ਬਾਬਾ ਜੀ ਕੁਟੀਆ ਵਿੱਚ ਚਲੇ ਗਏ ਅਤੇ ਇੱਕ ਗੁਮਾਸਤੇ ਰਾਹੀਂ ਸੁਨੇਹਾ ਭੇਜਿਆ 'ਭਗਤਾ, ਅੰਦਰ ਜਾ'। ਜਦੋਂ ਮੈਂ ਅੰਦਰ ਗਿਆ ਤਾਂ ਕੁਟੀਆ ਦੀਆਂ ਕੰਧਾਂ ਨਾਲ ਬੇ-ਸੁਮਾਰ ਹਥਿਆਰ ਟੰਗੇ ਹੋਏ ਸਨ। ਸਟੇਨਗੰਨ, ਏ.ਕੇ. ਸੰਤਾਲੀ, ਪਿਸਟਲ, ਰਿਵਾਲਵਰ, ਕਿਹੜਾ ਹਥਿਆਰ ਸੀ ਜਿਹੜਾ ਉਨ੍ਹਾਂ ਕੋਲ ਨਹੀਂ ਸੀ।

ਬਾਬਾ ਜੀ ਨੇ ਮੇਰੇ ਵੱਲ 50000 ਰੁਪਏ ਦੀ ਗੱਟੀ ਸੁੱਟ ਦਿੱਤੀ ਅਤੇ ਹਥਿਆਰਾਂ ਵੱਲ ਉਂਗਲੀ ਕਰ ਕੇ ਕਿਹਾ ਕਿ ਜੁਬਾਨ ਬੰਦ ਰੱਖਣਾ, ਵਰਨਾ ਨਤੀਜਾ ਮਾੜਾ ਨਿਕਲੇਗਾ।

ਇਹ ਭਗੌੜਾ, ਪੁਲਿਸ ਨੂੰ ਪਿਛਲੇ ਪੰਜ ਸਾਲ ਤੋਂ ਲੋੜੀਂਦਾ ਸੀ। ਇਸ ਦੇ ਪਰਿਵਾਰ ਦੀ ਕਾਫੀ ਖਿੱਚ-ਧੂਹ ਹੋਈ ਸੀ। ਇਹ ਸਾਧ ਬਣਨ ਕਰ ਕੇ ਪੁਲਿਸ ਦੇ ਹੱਥ ਨਹੀਂ ਲੱਗਾ ਸੀ। ਪਿੰਡ ਦੀ ਹੀ ਇੱਕ ਭਰ ਜੋਬਨ ਮੁਟਿਆਰ ਕੁੜੀ ਨਾਲ ਇਸ ਨੇ ਮੂੰਹ ਕਾਲਾ ਕੀਤਾ ਸੀ ਅਤੇ ਫਿਰ ਉਸ ਦਾ ਕਤਲ ਕਰ ਦਿੱਤਾ ਅਤੇ ਲਾਸ਼ ਨੂੰ ਖੁਰਦ-ਬੁਰਦ ਕਰ ਦਿੱਤਾ ਸੀ ਅਤੇ ਇਹ ਉਹੀ ਰਾਮਪੁਰ ਪਿੰਡ ਦਾ 'ਬਿਸ਼ਨਾ ਕਤਲੂਈਆ' ਸੀ।

**ਫਗਵਾੜਾ, 98720-65390**

## ਸਰੀਰ ਪ੍ਰਦਾਨੀ - ਸ੍ਰੀ ਕਿਸ਼ੋਰੀ ਲਾਲ ਈਸੀ



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਜ਼ੋਨ ਸੰਗਰੂਰ-ਬਰਨਾਲਾ ਦੇ ਮੀਡੀਆ ਵਿਭਾਗ ਦੇ ਮੁਖੀ ਸੁਖਦੇਵ ਧੂਰੀ ਦੇ ਸਤਿਕਾਰ ਯੋਗ ਮਾਮਾ ਸ੍ਰੀ ਕਿਸ਼ੋਰੀ ਲਾਲ ਜੀ, ਜੋ ਮਿਤੀ : 13-11-2012 ਨੂੰ ਸਦੀਵੀ ਵਿਛੋੜਾ ਦੇ ਗਏ ਸਨ, ਦੀ ਮ੍ਰਿਤਕ ਦੇਹ, ਉਹਨਾਂ ਦੁਆਰਾ ਸੁਸਾਇਟੀ ਦੀ ਧੂਰੀ ਇਕਾਈ ਕੋਲ ਕੀਤੀ ਹੋਈ ਵਸੀਅਤ ਅਨੁਸਾਰ, ਮੈਡੀਕਲ ਖੋਜ ਕਾਰਜਾਂ ਲਈ ਸੀ.ਐਮ.ਸੀ. ਲੁਧਿਆਨਾ ਨੂੰ ਉਸੇ ਦਿਨ ਪ੍ਰਦਾਨ ਕਰ ਦਿੱਤੀ ਗਈ। ਉਹਨਾਂ ਦੀ ਯਾਦ ਨੂੰ ਸਮਰਪਿਤ ਸਤਿਕਾਰ ਸਮਾਗਮ ਮਿਤੀ : 25-11-2012 ਨੂੰ ਉਹਨਾਂ ਦੇ ਜੱਦੀ ਪਿੰਡ ਈਸੀ ਨੇੜੇ ਧੂਰੀ ਵਿਖੇ ਕੀਤਾ ਗਿਆ ਜਿਸਨੂੰ ਤਰਕਸ਼ੀਲ ਸੁਸਾਇਟੀ ਦੇ ਸੂਬਾ ਮੁਖੀ (ਕਾਨੂੰਨ ਵਿਭਾਗ) ਸ੍ਰੀ ਹਰਿੰਦਰ ਲਾਲੀ ਨੇ ਸੰਬੋਧਤ ਕਰਦੇ ਹੋਏ, ਸੁਸਾਇਟੀ ਦੀ ਸਮਝ ਅਨੁਸਾਰ ਮ੍ਰਿਤਕ ਸ੍ਰੀ ਕਿਸ਼ੋਰੀ ਲਾਲ ਜੀ ਦੇ ਪਰਿਵਾਰ ਵੱਲੋਂ ਇਲਾਕੇ ਵਿੱਚ ਪਾਈ ਨਵੀਂ ਸਮਾਜ ਸੇਵੀ ਪ੍ਰੰਪਰਾ ਦੀ ਭਰਪੂਰ ਸ਼ਲਾਘਾ ਕੀਤੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸੁਸਾਇਟੀ ਦੀ ਧੂਰੀ ਇਕਾਈ ਦੇ ਜਥੇਬੰਦਕ ਮੁਖੀ ਸ੍ਰੀ ਰਤਨ ਭੰਡਾਰੀ, ਡੀ.ਟੀ.ਐਫ. ਦੇ ਸ੍ਰੀ ਬਹਾਦਰ ਸਿੰਘ, ਅਤੇ ਸਮਾਜ ਸੇਵੀ ਸ੍ਰੀ ਪਾਲਾ ਮੱਲ ਸਿੰਗਲਾ ਅਤੇ ਕੈਨੇਡਾ ਦੇ ਰੰਗ ਕਰਮੀ ਸ੍ਰੀ ਗੁਰਚਰਨ ਸ਼ਰਮਾ (ਮ੍ਰਿਤਕ ਦੇ ਭਤੀਜਾ) ਆਦਿ ਨੇ ਹਾਜ਼ਰੀ ਲਵਾਈ। ਪਰਿਵਾਰ ਵੱਲੋਂ ਪਿੰਡ ਦੇ ਸਕੂਲਾਂ ਅਤੇ ਸਮਾਜਿਕ ਸੰਸਥਾਵਾਂ ਨੂੰ ਵੀ ਤੀਹ ਹਜ਼ਾਰ ਰੁਪਏ ਦੀ ਆਰਥਿਕ ਸਹਾਇਤਾ ਦਿੱਤੀ ਗਈ।

# ਸੁਆਲ ਪਾਠਕਾਂ ਦੇ

**1. 'ਤਰਕਸ਼ੀਲ ਪੱਤ੍ਰਿਕਾ ਦੀ ਛਪਣ ਦੀ ਗਿਣਤੀ ਕਿੰਨੀ ਹੈ ? (ਪ੍ਰਿਤਪਾਲ ਡਸਕਾ)**

➢ 12700

**2. ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਕੁੱਲ ਕਿੰਨੀਆਂ ਇਕਾਈਆਂ ਹਨ ? (ਯੁਗੇਸ਼ ਕੁਮਾਰ)**

➢ 82

**3. ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੁੱਲ ਮੈਂਬਰਾਂ ਦੀ ਗਿਣਤੀ ਕਿੰਨੀ ਹੈ ? (ਮਨਦੀਪ, ਸੁਖਵਿੰਦਰ)**

➢ ਇੱਕ ਇਕਾਈ ਗਠਿਤ ਕਰਨ ਲਈ ਘੱਟੋ-ਘੱਟ ਦਸ ਮੈਂਬਰ ਹੋਣ ਦੀ ਸ਼ਰਤ ਹੈ, ਉਚਤਮ ਸੀਮਾ ਕੋਈ ਨਹੀਂ । ਇਸ ਤਰ੍ਹਾਂ ਮੈਂਬਰ ਹਜ਼ਾਰਾਂ ਦੀ ਗਿਣਤੀ ਵਿੱਚ ਹਨ ।

**4. ਮੈਂ ਤਰਕਸ਼ੀਲ ਦੇ ਪਹਿਲੇ ਅੰਕ ਤੋਂ ਹੁਣ ਤੱਕ ਦੇ ਸਾਰੇ ਅੰਕ ਲੈਣਾ ਚਾਹੁੰਦਾ ਹਾਂ, ਮਿਲ ਜਾਣਗੇ? (ਆਕਾਸ਼ਦੀਪ)**

➢ ਸੁਸਾਇਟੀ ਕੋਲ ਰਿਕਾਰਡ ਦੇ ਰੂਪ ਵਿੱਚ ਸਾਰੇ ਅੰਕ ਮੌਜੂਦ ਹਨ ਪਰ ਵਿਕਰੀ ਦੇ ਤੌਰ 'ਤੇ ਸਾਰੇ ਅੰਕ ਉਪਲਬਧ ਨਹੀਂ ।

**5. ਤਰਕਸ਼ੀਲ ਲਹਿਰ ਦੀਆਂ ਪ੍ਰਾਪਤੀਆਂ ਬਾਰੇ ਦੱਸੋ? (ਰਾਜਵਿੰਦਰ)**

➢ ਇਸ ਲਹਿਰ ਨੇ ਲੋਕਾਂ ਦਾ ਸੋਚਣ ਢੰਗ ਵਿਗਿਆਨਕ ਬਣਾਇਆ ਹੈ । ਆਸਾਧਾਰਣ ਘਟਨਾਵਾਂ (ਕੱਪੜਿਆਂ ਨੂੰ ਆਪਣੇ ਆਪ ਅੱਗ ਲੱਗ ਜਾਣਾ, ਇੱਟਾਂ-ਰੋੜੇ ਵੱਜਣਾ, ਖੂਨ ਦੇ ਛਿੱਟੇ ਡਿੱਗਣਾ ਆਦਿ) ਅਤੇ ਕਸਰਾਂ ਦੇ ਸੰਬੰਧ ਵਿੱਚ ਲੋਕ ਹੁਣ ਤਾਂਤਰਿਕਾਂ ਕੋਲ ਭੱਜਣ ਦੀ ਥਾਂ ਤਰਕਸ਼ੀਲਾਂ ਨਾਲ ਸੰਪਰਕ ਕਰਨ ਲੱਗੇ ਹਨ । ਅਜਿਹੀਆਂ ਘਟਨਾਵਾਂ ਅਤੇ ਪੁਨਰ-ਜਨਮ ਆਦਿ ਦੇ ਸੁਸਾਇਟੀ ਲੱਖਾਂ ਕੇਸ ਠੀਕ ਕਰ ਚੁੱਕੀ ਹੈ । ਸੁਸਾਇਟੀ ਹੋਰ ਸਮਾਜਿਕ ਅਲਾਮਤਾਂ ਖਿਲਾਫ਼ ਵੀ ਵਿਚਾਰਧਾਰਕ ਲੜਾਈ ਲੜ ਰਹੀ ਹੈ ।

**ਸੰਤ ਅਤਰ ਸਿੰਘ ਪਬਲਿਕ ਸਕੂਲ, ਹਰਿਆਊ (ਸੰਗਰੂਰ) ਦੇ ਵਿਦਿਆਰਥੀਆਂ ਵੱਲੋਂ ਸੁਆਲਾਂ ਦੇ ਰੂਪ ਵਿੱਚ ਤਰਕਸ਼ੀਲ ਲਹਿਰ ਵਿੱਚ ਪ੍ਰਗਟਾਈ ਉਤਸੁਕਤਾ ਦੀ ਅਦਾਰਾ ਭਰਪੂਰ ਪ੍ਰਸ਼ੰਸਾ ਕਰਦਾ ਹੈ । ਬਾਕੀ ਅਗਲੇ ਅੰਕ ਵਿੱਚ ......**

# ਪੁਸਤਕ ਗੋਸ਼ਟੀ

'ਅੰਧ-ਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ' ਪੁਸਤਕ ਸਬੰਧੀ ਪੰਜਾਬੀ ਭਵਨ ਲੁਧਿਆਣਾ ਵਿੱਚ 21 ਅਕਤੂਬਰ ਨੂੰ ਹੋਈ ਸਾਹਿਤਕ ਗੋਸ਼ਟੀ ਵਿੱਚ ਬੋਲਦਿਆਂ ਮੁੱਖ ਬੁਲਾਰੇ ਡਾ. ਸਾਕ ਮੁਹੰਮਦ (ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ, ਭਾਸ਼ਾਵਾਂ, ਪੱਤਰਕਾਰੀ ਅਤੇ ਸਭਿਆਚਾਰਕ ਵਿਭਾਗ) ਨੇ ਕਿਹਾ ਕਿ ਇਸ ਪੁਸਤਕ ਵਿੱਚ ਅੰਧ ਵਿਸ਼ਵਾਸਾਂ ਨੂੰ ਜਮਾਤੀ ਨੁਕਤੇ ਤੋਂ ਅਧਿਆਤਮਵਾਦ ਅਤੇ ਸਮਾਜਿਕ ਪ੍ਰਬੰਧ ਦੀਆਂ ਆਰਥਿਕ ਨੀਂਹਾਂ 'ਤੇ ਉਸਰੇ ਰਾਜਨੀਤਕ ਪ੍ਰਬੰਧ ਬਾਰੇ ਲੇਖਕ ਨੇ ਬਹੁਤ ਹੀ ਸੌਖੀ ਤਰ੍ਹਾਂ ਅਤੇ ਆਮ ਭਾਸ਼ਾ ਵਿੱਚ ਉਦਾਹਰਣਾਂ ਰਾਹੀਂ ਸਪੱਸ਼ਟ ਕੀਤਾ ਹੈ । ਪੰਜਾਬੀ ਸਾਹਿਤ ਅਕਾਡਮੀ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਾਂਝੇ ਉਦਮ ਨਾਲ ਕਰਵਾਈ ਗਈ ਇਸ ਗੋਸ਼ਟੀ ਵਿੱਚ ਬਹੁਤ ਸਾਰੇ ਲੇਖਕਾਂ, ਬੁੱਧੀਜੀਵੀਆਂ ਅਤੇ ਤਰਕਸ਼ੀਲਾਂ ਨੇ ਭਾਗ ਲਿਆ ਜਿੰਨ੍ਹਾਂ ਨੇ ਇਸ ਕਿਤਾਬ ਬਾਰੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਕਿਹਾ ਕਿ ਇਹ ਪੁਸਤਕ ਅੰਧ-ਵਿਸ਼ਵਾਸਾਂ ਦੇ ਅਸਲ ਕਾਰਨਾਂ ਨੂੰ ਸਮਝਣ ਅਤੇ ਇਹਨਾਂ ਨੂੰ ਖਤਮ ਕਰਨ ਲਈ ਗਿਆਨ ਰੂਪੀ ਰੌਸ਼ਨੀ ਵੰਡਣ ਦਾ ਮੀਲ ਪੱਥਰ ਸਾਬਤ ਹੋਵੇਗੀ । ਕਿਤਾਬ ਦੇ ਲੇਖਕ ਸ੍ਰੀ ਹੇਮ ਰਾਜ ਸਟੈਨੋ ਨੇ ਸਰੋਤਿਆਂ ਵੱਲੋਂ ਉਠਾਏ ਨੁਕਤਿਆਂ ਨੂੰ ਸਪੱਸ਼ਟ ਕੀਤਾ । ਡਾ. ਸਾਕ ਮੁਹੰਮਦ ਵੱਲੋਂ ਪੜ੍ਹੇ ਪੇਪਰ ਉੱਪਰ ਹੋਈ ਬਹਿਸ ਵਿੱਚ ਸਾਬਕਾ ਈ.ਟੀ.ਓ. ਬਲਕੌਰ ਸਿੰਘ ਬਰਾੜ, ਨਿਰਮਲ ਸਿੰਘ, ਅਜੀਤ ਪ੍ਰਦੇਸ਼ੀ (ਰੋਪੜ), ਮੁਜੀਦ ਆਜ਼ਾਦ, ਮਾ. ਸੁਰਜੀਤ ਦੌਧਰ, ਰਾਮ ਚੰਦ, ਮਾ. ਮਹਿੰਦਰ ਖੰਨਾ, ਡਾ. ਮੋਹਣ ਸਿੰਘ ਨੇ ਭਾਗ ਲੈਂਦਿਆਂ ਇਸ ਕਿਤਾਬ ਪ੍ਰਤੀ ਪੰਜਾਬ ਭਰ ਵਿੱਚ ਚਰਚਾ ਚਲਾਉਣ 'ਤੇ ਜ਼ੋਰ ਦਿੱਤਾ ।

ਇਸ ਮੌਕੇ ਤਰਕਸ਼ੀਲ ਆਗੂ ਜਸਵੰਤ ਜੀਰਖ, ਦਲਬੀਰ ਕਟਾਣੀ, ਆਤਮਾ ਸਿੰਘ, ਸੁਖਵਿੰਦਰ ਲੀਲ, ਡਾ. ਸਤੀਸ਼ ਸੱਚਦੇਵਾ, ਪ੍ਰਿੰਸੀਪਲ ਹਰਭਜਨ ਸਿੰਘ ਸਮੇਤ ਬਹੁਤ ਸਾਰੇ ਮੈਂਬਰ ਹਾਜ਼ਰ ਸਨ । ਦਲਬੀਰ ਕਟਾਣੀ ਨੇ ਅਖੀਰ ਤੇ ਸਭ ਦਾ ਧੰਨਵਾਦ ਕੀਤਾ । ਸਟੇਜ ਸੰਚਾਲਨ ਜਸਵੰਤ ਜੀਰਖ ਨੇ ਨਿਭਾਇਆ ।

**ਜਸਵੰਤ ਜੀਰਖ**



# ਹੁੰਗਾਰੇ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com



 ਭਿੰਡਰ ਖੁਰਦ (ਮੋਗਾ) ਦੀ ਇੱਕ ਅਖੌਤੀ ਸਾਧਣੀ ਵੱਲੋਂ ਭੂਤ ਕੱਢਣ ਦੀ ਆੜ ਹੇਠ ਇੱਕ ਮਾਸੂਮ ਬੱਚੀ ਦੀ ਲਈ ਜਾਨ ਦਾ ਸਖਤ ਵਿਰੋਧ ਕਰਨਾ ਬਣਦਾ ਹੈ। ਇਸ ਪਿੰਡ ਦੀ ਧਰਮਸ਼ਾਲਾ ਵਿੱਚ ਗੁੱਗੇ ਪੀਰ ਦੇ ਹਰ ਸਾਲ ਲਗਦੇ ਮੇਲੇ ਤੇ ਇਹ ਘਟਨਾ ਵਾਪਰੀ। ਕਿਵੇਂ ਵਿਗਿਆਨਕ ਯੁੱਗ ਵਿੱਚ ਵੀ ਲੋਕ ਇੰਨ੍ਹਾਂ ਪਾਖੰਡੀਆਂ ਦੇ ਵੱਸ ਪੈ ਕੇ ਕੀਮਤੀ ਜਾਨਾਂ ਗਵਾ ਰਹੇ ਹਨ। ਇੱਕ ਪਾਸੇ ਗੁੱਗੇ ਪੀਰ ਦੇ ਨਾਮ ਥੱਲੇ ਸੱਪਾਂ ਦੀ ਪੂਜਾ ਕੀਤੀ ਜਾਂਦੀ ਹੈ, ਦੂਜੇ ਪਾਸੇ ਖੁੰਡ ਵਿੱਚੋਂ ਬਾਹਰ ਆਉਣ ਤੇ ਡਾਂਗ ਮਾਰ ਕੇ ਮਾਰ ਦਿੱਤਾ ਜਾਂਦਾ। ਕਿੰਨ੍ਹੇ ਹੈਰਾਨੀਜਨਕ ਅੰਧਵਿਸ਼ਵਾਸ਼ ਸਾਡੇ ਦੇਸ਼ ਵਿੱਚ ਹਨ। ਇਸ ਵਾਰੇ ਮੈਗਜ਼ੀਨ ਵਿੱਚ ਜ਼ਰੂਰ ਲਿਖੋ।

**ਸੁਖਵੰਤ ਸਿੰਘ, ਨਸੀਰੇਵਾਲਾ (ਮੋਗਾ) 88722-49574**

 ਸਤੰਬਰ-ਅਕਤੂਬਰ 2012 ਦਾ ਤਰਕਸ਼ੀਲ ਪੜ੍ਹਿਆ, ਟਾਈਟਲ ਮਨ ਨੂੰ ਖਿੱਚ ਪਾਉਣ ਵਾਲਾ ਹੈ। ਪਹਿਲੀ ਨਜ਼ਰੇ ਹੀ ਮੈਗਜ਼ੀਨ ਵਿਗਿਆਨਕ ਵਿਚਾਰਧਾਰਾ ਦੀ ਪ੍ਰਤਿਨਿਧਤਾ ਕਰਨ ਵਾਲਾ ਜਾਪਦਾ ਹੈ। ਵਿਚਾਰ ਅਧੀਨ ਅਤੇ ਚਲੰਤ ਮੁੱਦੇ ਨਾਲ ਸਬੰਧਿਤ ਵਿਗਿਆਨਕਾਂ ਦੀਆਂ ਤਸਵੀਰਾਂ ਟਾਈਟਲ ਪੇਜ ਉੱਤੇ ਲਾਉਣਾ ਸਿਆਣੀ ਚੋਣ ਹੈ। ਯਾਦ ਕਰਦਿਆਂ ਵਿੱਚ ਸ਼ਹੀਦ ਭਗਤ ਸਿੰਘ ਡਾ. ਟੀ. ਕਾਵੂਰ, ਭਾਅ ਜੀ ਗੁਰਸ਼ਰਨ ਸਿੰਘ ਜੀ ਅਤੇ ਅਵਤਾਰ ਪਾਸ਼ ਵਰਗੀਆਂ ਮਹਾਨ ਸਖਸ਼ੀਅਤਾਂ ਨੂੰ ਸ਼ਰਧਾਂਜਲੀ ਦੇਣ ਦਾ ਬੜਾ ਸੁਚੱਜਾ ਤੇ ਸਫਲ ਉਪਰਾਲਾ ਹੈ। ਸੰਪਾਦਕੀ ਲਈ ਚੁਣਿਆ ਵਿਸ਼ਾ ਢੁੱਕਵਾਂ ਹੈ ਤੇ ਇਸ ਦਾ ਵਿਸ਼ਲੇਸ਼ਣ ਵੀ ਤਰਕਸ਼ੀਲ ਨਜ਼ਰੀਏ ਤੋਂ ਕੀਤਾ ਗਿਆ ਹੈ। ਪਰ ਅੰਤ ਵਿੱਚ ਟਪਲਾ ਲੱਗਿਆ ਲਗਦਾ ਹੈ ਜਿੱਥੇ ਲਿਖਿਆ ਗਿਆ ਹੈ ਇਹ ਇੱਕ ਅਜਿਹੀ ਵਿਚਾਰਧਾਰਾ ਹੈ ਜੋ ਮਨੁੱਖ ਦੋਖੀ ਇਸ ਪ੍ਰਬੰਧ ਨੂੰ ਬਦਲਣ ਦੀ ਬਜਾਏ ਸਿਰਫ ਉਪਦੇਸ਼ਾਂ ਤੱਕ ਸੀਮਤ ਰਹਿਣ ਲਈ ਪ੍ਰੇਰਦੀ ਹੈ। ਇਸ ਨੂੰ ਮਨੁੱਖਤਾਵਾਦ ਕਿਹਾ ਜਾਂਦਾ ਹੈ। ਅਜਿਹੀ ਵਿਚਾਰਧਾਰਾ ਨੂੰ ਮਨੁੱਖਤਾਵਾਦ ਕਿਵੇਂ ਕਿਹਾ ਜਾ ਸਕਦਾ ਹੈ ਜਿਹੜੀ ਸੋਸ਼ਣਵਾਦੀ ਪ੍ਰਬੰਧ ਦੀ ਇਜਾਜ਼ਤ ਦਿੰਦੀ ਹੋਵੇ। ਜਿਸ ਨੂੰ ਤੁਸੀਂ ਖੁਦ ਵੀ ਮਨੁੱਖ ਦੋਖੀ ਲਿਖਿਆ ਹੈ। ਡਾ. ਬਲਵੰਤ ਸਿੰਘ ਸਿੱਧੂ ਅਤੇ ਡਾ. ਸ਼ਿਆਮ ਸੁੰਦਰ ਦੀਪਤੀ ਜੀ ਵਰਗੇ ਵਿਸ਼ਾ ਮਾਹਿਰਾਂ ਦੇ ਲੇਖ ਚੰਗੀ ਸਿੱਖਿਆ ਤੇ ਸੇਧ ਦੇਣ ਵਾਲੇ ਹਨ। ਵਿਸ਼ਿਆਂ ਦੀ ਚੋਣ ਵਿੱਚ ਵਿਭਿੰਨਤਾ ਅਤੇ ਸੁਚੱਜੀ ਡਿਜਾਇਨਿਗ ਨਾਲ ਮੈਗਜ਼ੀਨ ਚੰਗਾ ਲੱਗਣ ਲੱਗ ਪਿਆ ਹੈ। ਵਿਗਿਆਨ ਦੀਆਂ ਆਮ ਦਿਲਚਸਪੀ ਵਾਲੀਆਂ ਕਾਢਾਂ ਬਾਰੇ ਕਾਲਮ ਖੋਜ ਖਬਰ ਵਿੱਚ ਦਿੱਤੀ ਜਾਣਕਾਰੀ ਸਲਾਹਣਯੋਗ ਹੈ। ਚੰਗਾ ਹੋਵੇ ਜੇ ਇਹਨਾਂ ਦੇ ਸ਼ੁਰੂ ਵਿੱਚ ਇੱਕ ਮੋਟਾ ਸਿਰਲੇਖ ਦਿੱਤਾ ਜਾਇਆ ਕਰੇ। ਵੱਖ ਵੱਖ ਵਿਸ਼ਿਆਂ ਬਾਰੇ ਛੋਟੇ ਲੇਖ ਆਮ ਪਾਠਕਾਂ ਵਾਸਤੇ ਦਿਲਚਸਪੀ ਤੇ ਜਾਣਕਾਰੀ ਲਈ ਚੰਗਾ ਯਤਨ ਹਨ ਪਰ ਡਾ. ਅਵਤਾਰ ਸਿੰਘ ਢੀਂਡਸਾ ਦੇ ਲੇਖ 'ਹਿਗਸ ਬੋਸੋਨ' ਵਿੱਚ ਅਜਿਹਾ ਕੁਝ ਵੀ ਨਹੀਂ ਜੋ ਪਾਠਕਾਂ ਦੀ ਸੋਚ ਉੱਤੇ ਕੋਈ ਅਸਰ ਪਾ ਸਕਦਾ ਹੋਵੇ। ਇਸ ਵਿੱਚ ਘਟਨਾ ਕ੍ਰਮ ਦਾ ਵੇਰਵਾ ਹੀ ਹੈ। ਇਹ ਵੇਰਵਾ ਕਿਸੇ ਰੱਟਾ ਲਗਾ ਕੇ ਪ੍ਰੀਖਿਆ ਵਿੱਚ ਬੈਠਣ ਵਾਲੇ ਲਈ ਤਾਂ ਠੀਕ ਹੋ ਸਕਦਾ ਹੈ ਪਰ ਆਮ ਪਾਠਕਾਂ ਲਈ ਨਹੀਂ। ਪਾਠਕਾਂ ਨੂੰ ਗਿਆਨ ਦੀ ਲੋੜ ਹੈ ਨਾ ਕਿ ਸਾਇੰਸ ਦੀ ਡਾਇਰੀ ਦੀ ਲੋੜ ਸੀ। ਗਾਡ ਪਾਰਟੀਕਲਸ ਜਾਂ ਰੱਬੀ ਕਣ ਦੀ ਹੋਈ ਤਾਜ਼ੀ ਖੋਜ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ ਜਾਂਦੀ ਜਿਸ ਦੇ ਬਾਰੇ ਵਿਚ ਪਾਠਕਾਂ ਨੇ ਪਿਛਲੇ ਨੇੜਲੇ ਸਮੇਂ ਵਿੱਚ ਪੜ੍ਹਿਆ ਸੁਣਿਆ ਹੈ। ਡਾ. ਸੁਰਿੰਦਰ ਅਜਨਾਤ ਦਾ ਲੇਖ ਕਾਨੂੰਨ ਅੱਧੇ ਅਧੂਰੇ ਅਤੇ ਪੱਖਪਾਤੀ ਭਾਵੇਂ ਸੰਖੇਪ ਹੈ ਪਰ ਬਹੁਤ ਪ੍ਰਭਾਵਸ਼ਾਲੀ ਹੈ। ਸੰਵਿਧਾਨ ਦੀ ਧਾਰਾ 51-ਏ ਅਤੇ ਆਈ.ਪੀ.ਸੀ. ਦੀ ਧਾਰਾ 295-ਏ ਬਾਰੇ ਕੀਤੀ ਗਈ ਟਿੱਪਣੀ ਬਹੁਤ ਬੇਹੱਦ ਤਰਕ ਸੰਗਤ ਸਾਰਥਕ, ਦਲੀਲ ਪੂਰਨ ਅਤੇ ਵਡਿਆਉਣ ਯੋਗ ਹੈ। ਪਰੰਤੂ ਇਸੇ ਹੀ ਵਿਸ਼ੇ ਉੱਪਰ ਸ੍ਰੀ ਹੇਮਰਾਜ ਸਟੈਨੋ ਜੀ ਦਾ ਲੇਖ ਵੀ ਹੈ ਜੋ ਡਾ. ਅਜਨਾਤ ਦੇ ਲੇਖ ਸਾਹਮਣੇ ਬੇਲੋੜਾ ਜਾਪਦਾ ਹੈ। ਇਸਦਾ ਸਿਰਲੇਖ ਸੰਵਿਧਾਨ ਦੀ ਧਾਰਾ 295-ਏ ਰੱਦ ਹੋਵੇ, ਗਲਤ ਹੈ। 295-ਏ ਸੰਵਿਧਾਨ ਦੀ ਨਹੀਂ ਇੰਡੀਅਨ ਪੀਨਲ ਕੋਡ (ਭਾਰਤੀ ਦੰਡ ਸਹਿਤਾ) ਦੀ ਧਾਰਾ ਹੈ। ਇਹ ਲੇਖ, ਇਸ ਵਿੱਚ ਦਿੱਤੀ ਜਾਣਕਾਰੀ ਵਾਸਤੇ ਲੋੜੀਂਦੀ ਥਾਂ ਨਾਲੋਂ ਵਧੇਰੇ ਲੰਮਾ ਹੈ। ਸਾਨੂੰ ਅਜਿਹੇ ਮੁੱਦਿਆਂ ਨੂੰ ਸਮਾਜਿਕ ਅਤੇ ਸਮਾਜ ਮਨੋਵਿਗਿਆਨਕ ਨਜ਼ਰੀਏ ਤੋਂ ਵੇਖਣ ਪਰਖਣ ਦੀ ਲੋੜ ਹੈ। ਅਜਿਹੇ ਲੇਖਾਂ ਵਿੱਚ ਕਾਮਰੇਡੀ ਨਹੀਂ, ਤਰਕਸ਼ੀਲਤਾ ਝਲਕਣੀ ਚਾਹੀਦੀ ਹੈ। ਪੇਸ਼ਕਦਮੀਆਂ, ਹੁੰਗਾਰੇ ਤੇ ਹੋਰ ਛੋਟੇ ਲੇਖ ਢੁੱਕਵੇਂ ਰੂਪ ਵਿੱਚ ਹਨ। ਆਖਰੀ ਪੰਨਾ ਟਾਈਟਲ ਉੱਪਰ ਛਪਦੀਆਂ ਤਸਵੀਰਾਂ ਨੂੰ ਵਧੇਰੇ ਨਿਖਾਰ ਦੇਣ ਦੀ ਜ਼ਰੂਰਤ ਹੈ।

**ਸਰਬਜੀਤ ਉੱਖਲਾ**

ਸਤੰਬਰ-ਅਕਤੂਬਰ ਅੰਕ ਦੇ ਮੁੱਖ ਪੰਨੇ ਦਾ ਚਿੱਤਰ ਬਹੁਤ ਢੁਕਵਾਂ ਸੀ। ਪੰਨਾ ਨੰ: 2 ਉੱਤੇ 'ਯਾਦ ਕਰਦਿਆਂ' ਸਿਰਲੇਖ ਹੇਠ ਦਿੱਤੀ ਸਮੱਗਰੀ ਸਲਾਹੁਣਯੋਗ ਸੀ। ਸੰਪਾਦਕੀ ਦੋ ਪੰਨਿਆਂ ਦੀ ਸੀ ਜੋ ਕਿ ਕੇਵਲ ਇੱਕ ਪੰਨੇ ਦੀ ਹੀ ਹੋਣੀ ਚਾਹੀਦੀ ਹੈ ਅਤੇ ਇਹ ਬਹੁਤ ਪ੍ਰਭਾਵਸ਼ਾਲੀ ਵੀ ਨਹੀਂ ਲੱਗੀ। ਪਾਠਕਾਂ ਵੱਲੋਂ ਹੁੰਗਾਰਿਆਂ ਵਿੱਚ ਵਾਧਾ ਖੁਸ਼ੀ ਦਿੰਦਾ ਹੈ। ਵਿਸ਼ੇਸ਼ ਦਿਨ ਵਾਲਾ ਕਾਲਮ ਵੀ ਜਚਿਆ ਹੈ। ਡਾ. ਬਲਵੰਤ ਸਿੱਧੂ ਵੱਲੋਂ ਨਸ਼ਿਆਂ ਬਾਰੇ ਦਿੱਤੇ ਵਿਚਾਰ ਵੀ ਵਧੀਆ ਲੱਗੇ। ਡਾ. ਸ਼ਿਆਮ ਸੁੰਦਰ ਦੀਪਤੀ ਅਤੇ ਹੇਮ ਰਾਜ ਸਟੈਨੋ ਦੇ ਆਰਟੀਕਲ ਬਹੁਤ ਪਸੰਦ ਆਏ। ਜਗਸ਼ੀਰ ਜੀਦੇ ਦੀਆਂ ਨਸਤਰਾਂ ਕਮਾਲ ਦੀਆਂ ਹੁੰਦੀਆਂ ਹਨ। ਬਾਲ ਕਾਲਮ ਵੀ ਠੀਕ ਰਿਹਾ। 'ਆਓ ਜਾਦੂ ਸਿੱਖੀਏ' ਕਾਲਮ ਮੁੜ ਸ਼ੁਰੂ ਕਰ ਕੇ ਲਗਾਤਾਰ ਚਲਦਾ ਰਹਿਣਾ ਚਾਹੀਦਾ ਹੈ ਕਿਉਂਕਿ ਇਸ ਕਾਲਮ ਨਾਲ ਸਕੂਲਾਂ ਵਿੱਚ ਮੈਗਜ਼ੀਨ ਵੱਧ ਗਿਣਤੀ ਵਿੱਚ ਲਗਦੇ ਹਨ। ਸਮੁੱਚੇ ਰੂਪ ਵਿੱਚ ਕਹਿਣਾ ਹੋਵੇ ਤਾਂ ਇਹ ਕਹਿ ਸਕਦੇ ਹਾਂ ਕਿ ਤਰਕਸ਼ੀਲ ਮੈਗਜ਼ੀਨ ਦੀ ਕੋਈ ਰੀਸ ਨਹੀਂ। ਅਦਾਰੇ ਨੂੰ ਵਧਾਈ ਹੋਵੇ।

**ਅਜੀਤ ਪ੍ਰਦੇਸ਼ੀ (ਰੋਪੜ)**

ਸਤੰਬਰ-ਅਕਤੂਬਰ 2012 ਅੰਕ ਪੜ੍ਹਿਆ, ਸਮੁੱਚੀ ਲਿਖਤ ਹੀ ਬਹੁਤ ਪ੍ਰਭਾਵਸ਼ਾਲੀ ਸੀ। ਮੁੱਖ ਮੰਨੇ ਦੇ ਅੰਦਰ ਵਾਲੇ ਸਫ਼ੇ ਤੇ ਯਾਦ ਕਰਦਿਆਂ ਕਾਲਮ ਤਹਿਤ ਅਲੱਗ-ਅਲੱਗ ਵਿਚਾਰ ਬਹੁਤ ਹੀ ਸੇਧ ਦੇਣ ਵਾਲੇ ਸਨ। ਇਸ ਤੋਂ ਅੱਗੇ ਜਿਗਿਆਸਾ, ਖੋਜ ਖ਼ਬਰ ਅਤੇ ਹਵਾ 'ਚ ਲਿਖੇ ਹਰਫ਼ ਦਿਲ ਨੂੰ ਛੂਹ ਜਾਣ ਵਾਲੇ ਸਨ। ਡਾ. ਸ਼ਿਆਮ ਸੁੰਦਰ ਦੀਪਤੀ ਦਾ ਲੇਖ 'ਕਿਸ਼ੋਰ ਅਵਸਥਾ - ਸਖਸ਼ੀਅਤ ਉਸਾਰੀ ਵਿੱਚ ਪੈ ਰਹੀ ਤਰੇੜ' ਇਸ ਲੇਖ ਰਾਹੀਂ, ਪੜਾਵਾਂ ਵਿੱਚ, ਤਰੇੜਾਂ ਕਿਵੇਂ ਪੈਦਾ ਹੁੰਦੀਆਂ ਹਨ, ਕਿਉਂ ਇਸ ਤਰ੍ਹਾਂ ਵਾਪਰਦਾ ਹੈ ਬਾਰੇ ਜਾਣਕਾਰੀ ਹੋਈ। ਇਸ ਅੰਕ ਵਿੱਚ ਡਾਇਣ ਪ੍ਰਥਾ ਦਾ ਕਲੰਕ, ਮੇਰੀ ਤਾਂ ਸੋਚ ਹੀ ਬਦਲ ਗਈ, ਸੰਵਿਧਾਨ ਦੀ ਧਾਰਾ 295ਏ ਰੱਦ ਹੋਵੇ, ਅਖੇ! ਭੂਤ ਤਾਂ ਹੁੰਦੇ ਨੇ ਜੀ, ਕਰਾਮਾਤ ਕਾਰ ਸੇਵਾ ਵਾਲੇ ਬਾਬੇ ਦੀ, ਸਰਾਪੀ ਰੂਹ, ਸਾਰੇ ਹੀ ਲੇਖ ਵਧੀਆ ਸਨ। ਅਸੀਂ ਕਿਥੋਂ ਆਏ-----? 'ਹਿਗਜ ਬੋਗੋਨ' ਡਾ. ਅਵਤਾਰ ਸਿੰਘ ਢੀਂਡਸਾ, 'ਕਾਨੂੰਨ-ਅੱਧੇ-ਅਧੂਰੇ ਤੇ ਪੱਖਪਾਤੀ' ਡਾ. ਸੁਰਿੰਦਰ ਅਜਨਾਤ, 'ਨਾਸਤਿਕ ਬਾਣੀ' ਸਾਰੇ ਹੀ ਲੇਖ ਜਾਣਕਾਰੀ ਭਰਪੂਰ ਸਨ। ਮੈਗਜ਼ੀਨ ਵਿੱਚ ਬੱਚਿਆਂ ਸਬੰਧੀ ਅਜਿਹਾ ਮੈਟਰ ਜੋ ਉਹਨਾਂ ਦੀ ਬੁੱਧੀ ਦਾ ਵਿਕਾਸ ਕਰੇ, ਵਿਦਿਆਰਥੀਆਂ ਨੂੰ ਤਰਕ ਨਾਲ ਜੋੜਨ ਲਈ ਵਿਸ਼ੇਸ਼ ਕਾਲਮ ਸ਼ੁਰੂ ਕੀਤਾ ਜਾਣ ਦੀ ਲੋੜ ਹੈ ਤਾਂ ਜੋ ਉਹ ਵਿਗਿਆਨਕ ਸੋਚ ਦੇ ਧਾਰਨੀ ਬਣ ਕੇ ਸਮਾਜ ਨੂੰ ਸਹੀ ਸੇਧ ਦੇ ਸਕਣ। ਇਸ ਵਾਰੀ ਸਮੁੱਚਾ ਮੈਟਰ ਹੀ ਵਧੀਆ ਰਿਹਾ।

**ਰਾਜਪਾਲ ਕੌਰ ਭੰਗਚੜੀ, (ਮੁਕਤਸਰ ਸਾਹਿਬ)**

ਤਰਸ਼ਕੀਲ ਮੈਗਜ਼ੀਨ ਦੇ ਹੱਥ ਲਾਉਣ ਤੋਂ ਪਹਿਲਾਂ ਮੈਂ ਉਹਨਾਂ ਮਹਾਨ ਸਖਸ਼ੀਅਤਾਂ ਦਾ ਧੰਨਵਾਦ ਕਰਦਾ ਹਾਂ ਕਿ ਜੋ ਆਪਣੇ ਸਮਾਜਿਕ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਇਸ ਮੈਗਜ਼ੀਨ ਲਈ ਆਪਣੀਆਂ ਰਚਨਾਵਾਂ ਭੇਜਦੇ ਹਨ। ਫਿਰ ਉਸ ਸੰਪਾਦਕੀ ਬੋਰਡ ਦਾ ਜੋ ਕਿ ਇਹਨਾਂ ਰਚਨਾਵਾਂ ਨੂੰ ਅਨਾਰ ਦੇ ਦਾਨਿਆਂ ਦੀ ਤਰ੍ਹਾਂ ਚਿਣ-ਚਿਣ ਕੇ ਇਸ ਵਿੱਚ ਪਰੋਸਦੇ ਹਨ। ਪਹਿਲਾ ਹੀ ਲੇਖ 'ਮਨੋਰੋਗ ਮਾਹਿਰ ਦੀ ਕਲਮ ਤੋਂ' ਡਾ. ਬਲਵੰਤ ਸਿੰਘ ਸਿੱਧੂ ਸਾਹਿਬ ਜੀ ਦਾ ਪੜ੍ਹਿਆ, ਬਹੁਤ ਜਾਣਕਾਰੀ ਭਰਪੂਰ ਹੈ ਤੇ ਬਾਕੀ ਰਹਿੰਦਾ ਪੜ੍ਹਨ ਲਈ ਅਗਲੇ ਅੰਕ ਦੀ ਵੀ ਉਡੀਕ ਵਿੱਚ ਹਾਂ। ਰਾਮ ਸਵਰਨ ਲੱਖੇਵਾਲੀ ਦਾ 'ਡਾਇਣ ਪ੍ਰਥਾ ਦਾ ਕਲੰਕ' ਇੱਕੀਵੀਂ ਸਦੀ ਦੇ ਕੰਪਿਊਟਰ ਯੁੱਗ ਵਿੱਚ ਸਾਡੀ ਲੋਕਤੰਤਰ ਪ੍ਰਣਾਲੀ ਲਈ ਸ਼ਰਮਨਾਕ ਗੱਲ ਹੈ। ਹੇਮ ਰਾਜ ਸਟੈਨੋ ਜੀ ਬਾਰੇ ਤਾਂ ਪੈੱਨ ਵਿੱਚ ਲਿਖਣ ਲੱਗਿਆਂ ਉਹਨਾਂ ਦੀ ਵਿਲੱਖਣਤਾ ਲਈ ਸਿਆਹੀ ਹੀ ਨਹੀਂ। ਸੰਵਿਧਾਨ ਦੀ ਧਾਰਾ 51ਏ ਵਿਰੋਧੀ ਹੈ। ਮੋਹਣਜੀਤ ਥਰੀਕੇ ਦਾ ਲੇਖ 'ਕਰਾਮਾਤ ਕਾਰ ਸੇਵਾ ਵਾਲੇ ਬਾਬੇ ਦੀ' ਇਹਨਾਂ ਭੇਸ਼ਧਾਰੀ, ਪਰਜੀਵੀਆਂ ਤੇ ਡੂੰਘੀ ਸੱਟ ਮਾਰਦਾ ਹੈ। ਡਾ. ਅਵਤਾਰ ਸਿੰਘ ਢੀਂਡਸਾ ਦੀ ਰਚਨਾ 'ਅਸੀਂ ਕਿੱਥੋਂ ਆਏ?' ਹਿਗਜ਼ ਬੋਸੋਨ, ਵਿਗਿਆਨ ਦੀ ਸਭ ਤੋਂ ਨਵੀਂ ਖੋਜ, ਬਾਰੇ ਵਿਸਥਾਰ ਪੂਰਵਕ ਤੇ ਸੌਖੇ ਤਰੀਕੇ ਨਾਲ ਪਾਠਕਾਂ ਤੱਕ ਜਾਣਕਾਰੀ ਪਹੁੰਚਾਉਂਦੀ ਹੈ।

**ਹਰਨੇਕ ਸਿੰਘ ਲਾਛੜੂ**

ਮੈਂ ਤਰਕਸ਼ੀਲ ਦਾ ਬਚਪਨ ਤੋਂ ਪਾਠਕ ਹਾਂ ਪਰ ਖਤ 'ਤਰਕਸ਼ੀਲ' ਨੂੰ ਪਹਿਲੀ ਵਾਰ ਲਿਖ ਰਿਹਾ ਹਾਂ। ਨਵੰਬਰ-ਦਸੰਬਰ ਅੰਕ 2012 ਅਤੇ ਤਰਕਸ਼ੀਲ ਵੈੱਬਸਾਈਟ ਬਾਰੇ ਕੁੱਝ ਗੱਲਾਂ ਸਾਂਝੀਆਂ ਕਰਨੀਆਂ ਚਾਹਾਂਗਾ। ਇਸ ਅੰਕ ਵਿੱਚ 'ਮਨੁੱਖੀ ਸਖਸ਼ੀਅਤ ਦਾ ਸੱਚ, 'ਮੀਡੀਆ ਦੀ ਨੈਤਿਕਤਾ' ਅਤੇ 'ਵਾਤਾਵਰਣ ਪੱਖੀ ਅਰਥਚਾਰਾ' ਲੇਖ ਬਹੁਤ ਵਧੀਆ ਲੱਗੇ। ਕਵਰ ਪੇਜ ਵਾਲੀ ਫੋਟੋ ਦੀ ਚੋਣ ਬਹੁਤ ਉਮਦਾ ਸੀ ਪਰ ਵੇਰਵਾ ਗਲਤ ਸੀ। ਇਸ ਫੋਟੋ ਦੇ ਫੋਟੋਗ੍ਰਾਫਰ ਦਾ ਨਾਂ ਕੇਵਿਨ ਕਾਰਟਰ ਦੀ ਥਾਂ ਕੇਵਿਨ ਕਾਰਟਨ ਛਾਪਿਆ ਹੋਇਆ ਸੀ। ਉਸਨੇ ਖੁਦਕੁਸ਼ੀ ਕਾਰ ਵਿੱਚ ਆਪਣੇ ਆਪ ਨੂੰ ਬੰਦ ਕਰਕੇ ਕਾਰਬਨ ਮੋਨੋਆਕਸਾਈਡ ਗੈਸ ਨਾਲ ਕੀਤੀ ਨਾ ਕਿ ਸਾਈਨਾਈਡ ਜ਼ਹਿਰ ਖਾ ਕੇ ਜਿਵੇਂ ਕਿ ਵੇਰਵੇ ਵਿੱਚ ਦਿੱਤਾ ਗਿਆ ਹੈ। ਕਿਰਪਾ ਕਰ ਕੇ ਘੱਟੋ-ਘੱਟ ਟਾਈਟਲ ਪੇਜ ਬਾਰੇ ਵੇਰਵਾ ਧਿਆਨਪੂਰਵਕ ਲਿਖਿਆ ਜਾਵੇ।

**ਡਾ. ਅਮਨਪ੍ਰੀਤ ਸਿੰਘ, ਲੁਧਿਆਣਾ**

**ਸੰਪਾਦਕ ਵੱਲੋਂ** : ਮੈਗਜ਼ੀਨ ਵਿੱਚ ਟਾਈਟਲ ਪੇਜ ਬਾਰੇ ਦਿੱਤੀ ਜਾਣਕਾਰੀ ਇੰਟਰਨੈੱਟ 'ਤੇ ਇਸੇ ਰੂਪ ਵਿੱਚ ਉਪਲਬਧ ਹੈ । ਤੁਸੀਂ ਕੁੱਝ ਤੱਥ ਧਿਆਨ ਵਿੱਚ ਲਿਆਂਦੇ ਹਨ, ਅਦਾਰਾ ਇਨ੍ਹਾਂ ਨੂੰ ਹੋਰ ਡੂੰਘਾਈ ਵਿੱਚ ਘੋਖੇਗਾ । ਮੈਗਜ਼ੀਨ ਨੂੰ ਗੰਭੀਰਤਾ ਨਾਲ ਪੜ੍ਹਣ ਕਾਰਣ ਆਪ ਵਧਾਈ ਦੇ ਪਾਤਰ ਹੋ। ਵੈੱਬਸਾਈਟ ਸੰਬੰਧੀ ਸੁਝਾਅ, ਤੁਸੀਂ ਹਰਚੰਦ ਭਿੰਡਰ ਜੀ ਨਾਲ ਫੋਨ ਨੰਬਰ 94179-23785 ਤੇ ਸਾਂਝੇ ਕਰੋ ।

✉ ਨਵੰਬਰ-ਦਸੰਬਰ ਦਾ ਤਰਕਸ਼ੀਲ ਅੰਕ ਪੜ੍ਹਿਆ, ਇਹ ਅੰਕ ਵੀ ਹਮੇਸ਼ਾ ਦੀ ਤਰ੍ਹਾਂ ਪ੍ਰਭਾਵਸ਼ਾਲੀ ਅਤੇ ਜਾਣਕਾਰੀ ਭਰਪੂਰ ਸੀ । ਇਸ ਅੰਕ ਵਿੱਚ ਹੇਮ ਰਾਜ ਸਟੈਨੋ ਦੀ ਰਚਨਾ 'ਬਾਲ ਦਿਵਸ', ਡਾ. ਸ਼ਿਆਮ ਸੁੰਦਰ ਦੀਪਤੀ ਦੀ ਮਨੁੱਖੀ ਸਖਸ਼ੀਅਤ ਦੇ ਗੁਣਾਂ ਦਾ ਸਿਖਰ : ਜਵਾਨੀ ਅਤੇ ਅੰਧ-ਵਿਸ਼ਵਾਸਾਂ ਵਿੱਚ ਗੁਆਚੀ ਮੀਡੀਆ ਦੀ ਨੈਤਿਕਤਾ ਆਦਿ ਰਚਨਾਵਾਂ ਗਿਆਨ ਵਰਧਕ ਸਨ । ਡਾ. ਨਰਿੰਦਰ ਨਾਇਕ ਜੀ ਨਾਲ ਕੀਤੀ ਗਈ ਮੁਲਾਕਾਤ ਬਹੁਤ ਪਸੰਦ ਆਈ । ਉਹਨਾਂ ਵੱਲੋਂ ਸਮਾਜ ਵਿੱਚ ਵਿਗਿਆਨਕ ਸੋਚ ਦੇ ਪ੍ਰਸਾਰ ਲਈ ਕੀਤੇ ਜਾ ਰਹੇ ਯਤਨਾਂ ਦੀ ਸ਼ਲਾਘਾ ਕਰਨੀ ਬਣਦੀ ਹੈ । ਲੜੀਵਾਰ ਪੁਸਤਕ 'ਭੱਜੋ ਨਾ, ਦੁਨੀਆਂ ਨੂੰ ਬਦਲੋ' ਦਾ ਮੈਗਜ਼ੀਨ ਵਿੱਚ ਛਾਪਣਾ ਵਧੀਆ ਉਪਰਾਲਾ ਹੈ । ਇਸ ਤੋਂ ਇਲਾਵਾ ਵੰਨਗੀ ਪੰਨੇ ਉੱਪਰ ਛਪੀਆਂ ਸਾਰੀਆਂ ਰਚਨਾਵਾਂ ਹੀ ਵਧੀਆ ਸਨ । ਮੈਗਜ਼ੀਨ ਵਿੱਚ ਪਾਠਕਾਂ ਦੇ ਸਵਾਲ-ਜਵਾਬ, ਦੇਸ਼ ਭਗਤਾਂ ਅਤੇ ਵਿਗਿਆਨੀਆਂ ਦੀਆਂ ਜੀਵਨੀਆਂ ਨੂੰ ਵੀ ਛਾਪਿਆ ਜਾਵੇ । 'ਖ਼ਬਰ ਹੈ ਕਿ' ਦੀ ਜਗ੍ਹਾ ਉੱਤੇ ਕੋਈ ਹੋਰ ਕਾਲਮ ਸ਼ੁਰੂ ਜਾਵੇ ਤਾਂ ਚੰਗਾ ਹੋਵੇਗਾ ਕਿਉਂਕਿ ਅਜਿਹੀਆਂ ਖ਼ਬਰਾਂ ਲਗਭਗ ਹਰ ਪਾਠਕ ਅਖ਼ਬਾਰਾਂ ਵਿੱਚ ਪਹਿਲਾਂ ਹੀ ਪੜ੍ਹ ਲੈਂਦੇ ਹਨ । ਇਸ ਕਰ ਕੇ ਕੋਈ ਹੋਰ ਮੈਟਰ ਛਾਪ ਕੇ ਇਸ ਪੰਨੇ ਦੀ ਸੁਚੱਜੀ ਵਰਤੋਂ ਕੀਤੀ ਜਾ ਸਕਦੀ ਹੈ । **ਸੁਮਨ ਬਾਲਾ, ਜੁਗਿੰਦਰਪਾਲ 'ਗਿੰਦਰ'**

✉ ਅਸੀਂ ਤਰਕਸ਼ੀਲ ਮੈਗਜ਼ੀਨ ਦੇ ਨਵੇਂ ਪਾਠਕ ਹਾਂ । ਅਸੀਂ 'ਤਰਕਸ਼ੀਲ' ਮੈਗਜ਼ੀਨ ਸਤੰਬਰ-ਅਕਤੂਬਰ ਦਾ ਪਹਿਲਾ ਅੰਕ ਪੜ੍ਹਿਆ । ਇਹ ਬਹੁਤ ਪ੍ਰਭਾਵਸ਼ਾਲੀ ਸੀ । ਇਸ ਵਿੱਚ ਸਾਨੂੰ ਸੱਚੀ ਘਟਨਾ (ਸਿਆਣੀ ਸ਼ਰਾਰਤ ਤੇ ਜਦੋਂ ਅਸੀਂ ਸਿਵਿਆਂ-----), ਪੁਸਤਕ ਜਾਣ-ਪਛਾਣ, ਵਤਨੋਂ ਦੂਰ ਆਦਿ ਕਾਲਮ ਬਹੁਤ ਵਧੀਆ ਲੱਗੇ । ਬਾਕੀ ਸਾਰਾ ਮੈਟਰ ਵੀ ਵਧੀਆ ਸੀ । ਇਸ ਤੋਂ ਇਲਾਵਾ ਨਵੰਬਰ-ਦਸੰਬਰ ਅੰਕ ਵਿੱਚੋਂ ਡਾ. ਨਰਿੰਦਰ ਨਾਇਕ ਦੀ ਮੁਲਾਕਾਤ, ਹੇਮ ਰਾਜ ਸਟੈਨੋ ਦੀ ਲਿਖਤ, ਮਿੰਨੀ ਕਹਾਣੀ ਤੇ ਵੰਨਗੀ ਆਦਿ ਪ੍ਰਭਾਵਸ਼ਾਲੀ ਸੀ । ਲੋਕਾਂ ਵਿੱਚੋਂ ਅੰਧ-ਵਿਸ਼ਵਾਸਾਂ ਨੂੰ ਖ਼ਤਮ ਕਰਕੇ ਵਿਗਿਆਨਿਕ ਸੋਚ ਪੈਦਾ ਕਰਨ ਲਈ ਇਹ ਪਹਿਲ-ਕਦਮੀ ਬਹੁਤ ਸ਼ਲਾਘਾਯੋਗ ਹੈ। **ਗੁਰਮੀਤ, ਅਮਨ, ਜਗਦੀਪ (ਵਿਦਿਆਰਥਣਾਂ) ਸ.ਸ.ਸ ਸਕੂਲ ਭਿੰਡਰ ਕਲਾਂ ਮੋਗਾ**

✉ ਨਵੰਬਰ-ਦਸੰਬਰ 2012 ਦੇ ਅੰਕ ਦੇ ਮੁੱਖ ਪੰਨੇ ਦਾ ਚਿੱਤਰ ਆਮ ਪਾਠਕਾਂ ਲਈ ਸੌਖਿਆਂ ਸਮਝ ਆਉਣ ਵਾਲਾ ਨਹੀਂ ਸੀ । ਇਹ ਚਿੱਤਰ ਖਿੱਚ-ਭਰਪੂਰ ਅਤੇ ਸੌਖਿਆਂ ਸਮਝ ਆਉਣ ਵਾਲਾ ਹੋਣਾ ਚਾਹੀਦਾ ਹੈ । ਇਸ ਅੰਕ ਦੀ ਸੰਪਾਦਕੀ ਅਤੇ ਡਾ. ਸ਼ਿਆਮ ਸੁੰਦਰ ਦੀਪਤੀ ਦਾ ਲੇਖ 'ਮਨੁੱਖੀ ਸਖ਼ਸੀਅਤ ਦੇ ਗੁਣਾਂ ਦਾ ਸਿਖ਼ਰ : ਜਵਾਨੀ' ਬਾਕੀ ਸਾਰੀਆਂ ਲਿਖਤਾਂ ਨਾਲੋਂ ਵਧੀਆ ਲੱਗੀਆਂ । ਪ੍ਰੋ. ਸ਼ੁਭਪ੍ਰੇਮ ਅਤੇ ਡਾ. ਸੁਰਿੰਦਰ ਅਜਨਾਤ ਦੀਆਂ 'ਗੈਰ ਹਾਜ਼ਰੀਆਂ' ਰੜਕੀਆਂ । ਸਟੇਟ ਪੱਧਰ ਦੇ ਤਰਕਸ਼ੀਲ ਆਗੂਆਂ ਦੀਆਂ ਸਵੈ-ਜੀਵਨੀਆਂ ਛਪਣੀਆਂ ਬੰਦ ਹੋ ਗਈਆਂ ਜੋ ਕਿ ਜਾਰੀ ਰਹਿਣੀਆਂ ਚਾਹੀਦੀਆਂ ਹਨ । **ਅਜੀਤ ਪ੍ਰਦੇਸ਼ੀ**

✉ 'ਤਰਕਸ਼ੀਲ' ਨਵੰਬਰ-ਦਸੰਬਰ 2012 ਅੰਕ ਦਾ ਮੁੱਖ ਪੰਨਾ ਬਹੁਤ ਹੀ ਚੰਗਾ ਸੀ । ਸੰਪਾਦਕੀ ਬਹੁਤ ਚੰਗੀ ਸੀ । ਇਸ ਵਿੱਚ ਡਾ. ਨਰਿੰਦਰ ਨਾਇਕ ਦੀ ਮੁਲਾਕਾਤ ਦੇ ਅੰਸ ਬਹੁਤ ਵਧੀਆ ਹਨ । ਇਹਨਾਂ ਦੇ ਵਿਚਾਰਾਂ ਨਾਲ ਕਾਫੀ ਕੁੱਝ ਸਿੱਖਣ ਨੂੰ ਮਿਲਿਆ ਹੈ । ਮੈਗਜ਼ੀਨ ਵਿੱਚ ਵਿਆਹ ਦੇ ਇਸ਼ਤਿਹਾਰ ਦਾ ਦੇਣਾ ਬਹੁਤ ਸ਼ਲਾਘਾਯੋਗ ਹੈ । **ਦਲਬੀਰ ਕੁੱਬੇ, ਮੌੜ (ਬਠਿੰਡਾ)**

✉ First of all I would like to congrats you for your great efforts to save the mankind and to provide the knowledge about science. I read almost of your Tarksheel Magazine and you are doing good in that. Well I'm also a Tarksheel girl and I appreciate the job you are doing. In this Nov-Dec edition the Poem 'Pind Di Kudi' is so touchy. The cover picture of the Child who is dying…. is really out of the world.. Whenever I look at that picture, I can't control myself and my eyes to cry.. Keep it up these kind a great work! **Dilraj Kaur**

✉ First I must say latest magazine issue is very good and your hard work is improving the magazine. Only thing I would say I do not agree with themes that all the problems can be resolved with socialism. Rationalism is the key to change the thinking of human beings. Only rational people can keep checks and control on Governments. Publishing different opinions of writers is a healthy sign. **Jagtar Sahota**

**ਇਕਾਈ ਬਠਿੰਡਾ : ਪਿੰਡ ਮਸ਼ਾਣਾ ਦੇ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ** : 15 ਅਗਸਤ ਵਾਲੇ ਦਿਨ ਸਕੂਲ ਅਧਿਆਪਕਾਂ, ਵਿਦਿਆਰਥੀਆਂ ਅਤੇ ਪਿੰਡ ਨਿਵਾਸੀ ਔਰਤਾਂ ਦੀ ਭਰਵੀਂ ਸਮੂਲੀਅਤ ਦਰਮਿਆਨ ਜ਼ੋਨ ਮੁਖੀ ਰਣਜੀਤ ਸਿੰਘ ਨੇ ਹਾਜ਼ਰੀਨ ਨੂੰ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸਾਂ ਪ੍ਰਤੀ ਚੇਤੰਨ ਕੀਤਾ । ਸੁਖਦੇਵ ਮਲੂਕਪੁਰਾ ਨੇ ਜਾਦੂ ਦੇ ਟਰਿੱਕ ਵਿਖਾਏ । ਸਟੇਜ ਸੰਚਾਲਨ ਮਾਸਟਰ ਗਿਆਨ ਸਿੰਘ ਮਸ਼ਾਣਾ ਨੇ ਕੀਤਾ ਅਤੇ ਪ੍ਰਬੰਧ ਵਿੱਚ ਸੁਖਬੀਰ ਸਿੰਘ ਖਾਲਸਾ, ਮਾ. ਨਿਰਮਲ ਸਿੰਘ ਅਤੇ ਬਲਵਿੰਦਰ ਸਿੰਘ ਜੀਦਾ ਦਾ ਵਿਸ਼ੇਸ਼ ਯੋਗਦਾਨ ਰਿਹਾ ।

**'ਨਸ਼ੇ ਇੱਕ ਸਮਾਜਿਕ ਕੋੜ੍ਹ' ਵਿਸ਼ੇ 'ਤੇ ਸੈਮੀਨਾਰ** : ਜ਼ੋਨ ਬਠਿੰਡਾ ਵੱਲੋਂ ਇਕਾਈ ਬਠਿੰਡਾ ਦੇ ਸਹਿਯੋਗ ਨਾਲ ਇਹ ਸੈਮੀਨਾਰ ਕਰਵਾਇਆ ਗਿਆ । ਸੈਮੀਨਾਰ ਦੌਰਾਨ ਪਰਚਾ ਸੁਸਾਇਟੀ ਦੇ ਸੂਬਾ ਜਥੇਬੰਦਕ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ ਨੇ ਪੜ੍ਹਿਆ । ਉੱਠੇ ਸਵਾਲਾਂ ਦੇ ਭਾਵਪੂਰਤ ਜਵਾਬ ਦਿੱਤੇ । ਮਾ. ਅਜਾਇਬ ਸਿੰਘ ਜਲਾਲਆਣਾ ਅਤੇ ਜੰਟਾ ਸਿੰਘ ਗਿੱਲ ਕਲਾਂ ਨੇ ਪ੍ਰੋਗਰਾਮ ਦੀ ਪ੍ਰਧਾਨਗੀ ਕੀਤੀ । ਜ਼ੋਨ ਆਗੂ ਬਲਦੇਵ ਸਿੰਘ ਨੇ ਸਟੇਜ ਸੰਚਾਲਨ ਕੀਤਾ । ਇਸ ਮੌਕੇ ਤਰਕਸ਼ੀਲ ਆਗੂਆਂ ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਿੰਘ ਨਿਰਮਾਣ ਨੇ ਵੀ ਸੰਬੋਧਨ ਕੀਤਾ ।

**ਆਂਗਣਵਾੜੀ ਵਰਕਰਾਂ ਦੀ ਟਰੇਨਿੰਗ ਵਰਕਸ਼ਾਪ ਸਮੇਂ ਤਰਕਸ਼ੀਲ ਪ੍ਰੋਗਰਾਮ** : ਬਠਿੰਡਾ ਵਿਖੇ ਲੱਗੀ ਇਸ ਟਰੇਨਿੰਗ ਸਮੇਂ ਬਠਿੰਡਾ ਜ਼ੋਨ ਦੇ ਮੁਖੀ ਰਣਜੀਤ ਸਿੰਘ ਨੇ ਆਪਣੇ ਭਾਸ਼ਣ ਰਾਹੀਂ ਤਰਕਸ਼ੀਲ ਸੋਚ ਦੀ ਗੱਲ ਕਰਦਿਆਂ ਵਿਗਿਆਨਕ ਵਿਚਾਰਧਾਰਾ ਅਪਨਾਉਣ ਦਾ ਸੱਦਾ ਦਿੱਤਾ । ਕੁਲਵੰਤ ਸਿੰਘ ਅਤੇ ਮਾਸਟਰ ਗਿਆਨ ਸਿੰਘ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ । ਟਰੇਨਰਾਂ ਨੇ ਤਰਕਸ਼ੀਲ ਸਾਹਿਤ ਵੀ ਖਰੀਦਿਆ ।

**ਤਰਕਸ਼ੀਲ ਸਾਹਿਤ ਦੀ ਸਟਾਲ** : 1. 27 ਸਤੰਬਰ 2012 ਨੂੰ ਖੇਤਰੀ ਖੋਜ ਕੇਂਦਰ (ਪੀ.ਏ.ਯੂ.) ਬਠਿੰਡਾ ਵੱਲੋਂ ਲਾਏ ਵਿਸ਼ਾਲ ਕਿਸਾਨ ਮੇਲੇ 'ਤੇ ਮਾ. ਗਿਆਨ ਸਿੰਘ, ਪ੍ਰਿਤਪਾਲ ਸਿੰਘ, ਬਿਕਰਮਜੀਤ ਸਿੰਘ, ਰਾਮ ਸਿੰਘ ਨਿਰਮਾਣ ਨੇ ਤਰਕਸ਼ੀਲ ਕਿਤਾਬਾਂ, ਪੋਸਟਰਾਂ ਦੀ ਪ੍ਰਦਰਸ਼ਨੀ ਲਾਈ । 5 ਘੰਟਿਆਂ ਵਿੱਚ 6000 ਰੁਪਏ ਦਾ ਤਰਕਸ਼ੀਲ ਸਾਹਿਤ ਵਿਕਿਆ ਅਤੇ ਤਰਕਸ਼ੀਲ ਮੈਗਜ਼ੀਨ ਦੇ ਚੰਦੇ ਵੀ ਭਰੇ ਗਏ ।

2. ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜਨਮ ਦਿਵਸ 'ਤੇ ਇਕਾਈ ਮਲੋਟ ਵੱਲੋਂ ਭਗਵਾਨਪੁਰਾ ਵਿੱਚ ਕਰਵਾਏ ਤਰਕਸ਼ੀਲ ਮੇਲੇ ਸਮੇਂ ਇਕਾਈ ਬਠਿੰਡਾ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਮਾ. ਗਿਆਨ ਸਿੰਘ, ਮਾ. ਸੁਰਜੀਵਨ ਕੁਮਾਰ ਅਤੇ ਬਖਸ਼ੀਸ ਸਿੰਘ ਨੇ ਲਗਾਈ।

**ਰਾਮ ਸਿੰਘ ਨਿਰਮਾਣ**

**ਇਕਾਈ ਖਰੜ : ਮਰਨ ਉਪਰੰਤ ਸਰੀਰ ਪ੍ਰਦਾਨ ਕਰਨ ਲਈ ਕੀਤੀ ਵਸੀਅਤ** : ਇਕਾਈ ਖਰੜ ਦੀ ਪ੍ਰੇਰਨਾ ਸਦਕਾ ਸ. ਹਰਨਾਮ ਡੱਲਾ ਜੀ ਅਤੇ ਉਹਨਾਂ ਦੀ ਸੁਪਤਨੀ ਸ੍ਰੀਮਤੀ ਸੁਰਿੰਦਰ ਕੌਰ ਡੱਲਾ ਜੀ (ਨਿਵਾਸੀ ਖਰੜ) ਵੱਲੋਂ ਆਪਣਾ ਸਰੀਰ ਪੀ.ਜੀ.ਆਈ. ਦੇ ਅਨਾਟਮੀ ਵਿਭਾਗ ਨੂੰ ਦੇਣ ਵਾਸਤੇ ਪ੍ਰਣ-ਪੱਤਰ ਇਕਾਈ ਦੇ ਤਰਕਸ਼ੀਲ ਮੈਂਬਰਾਂ ਦੀ ਹਾਜ਼ਰੀ ਵਿੱਚ ਭਰਿਆ ਗਿਆ । ਪਹਿਲਾਂ ਤੋਂ ਹੀ ਲੋਕ-ਭਲਾਈ ਦੇ ਕੰਮਾਂ ਵਿੱਚ ਜੁਟੀ ਇਸ ਜੋੜੀ ਵੱਲੋਂ ਆਪਣੇ ਸੰਦੇਸ਼ ਵਿੱਚ ਕਿਹਾ ਗਿਆ ਕਿ ਇਨਸਾਨ ਜੇਕਰ ਜਿਉਂਦੇ-ਜੀਅ ਜ਼ਿੰਦਗੀ ਦੀਆਂ ਮਜ਼ਬੂਰੀਆਂ ਦੇ ਕਾਰਨ, ਲੋਕ-ਭਲਾਈ ਦੇ ਕੰਮਾਂ ਵਾਸਤੇ ਵਕਤ ਨਾ ਕੱਢ ਸਕੇ ਤਾਂ ਘੱਟੋ-ਘੱਟ ਮਰਨ ਤੋਂ ਬਾਅਦ ਆਪਣਾ ਮ੍ਰਿਤਕ ਸਰੀਰ ਖੋਜ-ਕਾਰਜਾਂ ਵਾਸਤੇ ਦੇ ਕੇ ਤਾਂ ਮਨੁੱਖਤਾਂ ਦੀ ਸੇਵਾ ਕਰ ਹੀ ਸਕਦਾ ਹੈ । ਇਸ ਮੌਕੇ ਇਕਾਈ ਦੇ ਬੁਲਾਰੇ ਮਾਸਟਰ ਗੁਰਮੀਤ ਸਿੰਘ ਖਰੜ ਨੇ ਵੀ ਸੰਬੋਧਨ ਕੀਤਾ ।

**ਕੁਲਵਿੰਦਰ ਨਗਾਰੀ (ਮੀਡੀਆ ਮੁਖੀ)**

**ਮਾਝਾ ਜ਼ੋਨ : ਗੁਰਸ਼ਰਨ ਭਾਅ ਯਾਦਗਾਰੀ ਸਮਾਗਮ ਵਿੱਚ ਸਮੂਲੀਅਤ** : ਇਸ ਜ਼ੋਨ ਦੀਆਂ ਸਮੂਹ ਇਕਾਈਆਂ ਨੇ 16 ਸਤੰਬਰ ਨੂੰ ਉੱਘੇ ਇਨਕਲਾਬੀ ਨਾਟਕਕਾਰ ਗੁਰਸ਼ਰਨ ਭਾਅ ਦੇ ਅੰਮ੍ਰਿਤਸਰ ਵਿਚਲੇ ਜੱਦੀ ਘਰ ਵਿਖੇ ਮਨਾਏ 83ਵੇਂ ਜਨਮ ਦਿਨ ਵਿੱਚ ਭਰਵੀਂ ਸਮੂਲੀਅਤ ਕੀਤੀ । ਜ਼ੋਨ ਆਗੂ ਮੁਖਵਿੰਦਰ ਸਿੰਘ ਚੋਹਲਾ, ਸੁਮੀਤ ਸਿੰਘ, ਅਮਰਜੀਤ ਬਾਈ, ਮੁਖਤਿਆਰ ਗੋਪਾਲਪੁਰਾ, ਗੁਰਸੇਵਕ ਨੌਸ਼ਹਿਰਾ ਪੰਨੂਆ, ਕੁਲਜੀਤ ਵੇਰਕਾ, ਕਾਮਰੇਡ ਅਜੀਤ ਸਿੰਘ, ਮੇਜਰ ਸਿੰਘ, ਸੁਖਮੀਤ ਸਿੰਘ, ਮਾ. ਕਰਨ ਰਾਜ, ਜਸਪਾਲ ਸਿੰਘ, ਸੁਬੀਰ ਕੁਮਾਰ, ਸੁਖਬੀਰ ਸਿੰਘ, ਲਖਵਿੰਦਰ ਗੋਪਾਲਪੁਰਾ, ਦਮਨਜੀਤ ਕੌਰ, ਬਲਵੰਤ ਸਿੰਘ, ਸੇਵਾ ਸਿੰਘ ਜਾਦੂਗਰ, ਮਾਸਟਰ ਅਵਤਾਰ ਸਿੰਘ ਆਦਿ ਇਸ ਮੌਕੇ ਸ਼ਾਮਲ ਹੋਏ । 27 ਸਤੰਬਰ ਨੂੰ

ਚੰਡੀਗੜ੍ਹ ਵਿਖੇ ਭਾਅ ਜੀ ਦੀ ਮਨਾਈ ਗਈ ਪਹਿਲੀ ਬਰਸੀ ਮੌਕੇ ਮਾਝਾ ਜ਼ੋਨ ਨੇ ਭਰਵੀਂ ਹਾਜ਼ਰੀ ਲਗਾਈ। ਤਰਕਸ਼ੀਲ ਸਾਹਿਤ ਪ੍ਰਦਰਸ਼ਨੀ ਲਗਾਈ ਗਈ।

**ਸੁਮੀਤ ਸਿੰਘ**

**ਜ਼ੋਨ ਲੁਧਿਆਣਾ : ਵਿਸ਼ੇਸ਼ ਮੀਟਿੰਗ** : ਜ਼ੋਨ ਦੀ ਵਿਸ਼ੇਸ਼ ਮੀਟਿੰਗ ਤਰਕਸ਼ੀਲ ਦਫ਼ਤਰ ਲੁਧਿਆਣਾ ਵਿਖੇ ਹੋਈ। ਮਾਲੇਰਕੋਟਲਾ, ਸਾਹਨੇਵਾਲ, ਲੁਧਿਆਣਾ, ਜਗਰਾਉਂ, ਸਧਾਰ, ਸਮਰਾਲਾ, ਜਰਗ ਇਕਾਈਆਂ ਨੇ ਇਸ ਵਿੱਚ ਭਾਗ ਲਿਆ। ਲੁਧਿਆਣਾ ਵਿਖੇ ਨਵ-ਜਨਮੇਂ ਬੱਚੇ ਨੂੰ ਤਾਂਤਰਿਕ ਦੇ ਸੁਝਾਅ 'ਤੇ ਜ਼ਮੀਨ ਵਿੱਚ ਦਬਾਉਣ ਦੀ ਘਟਨਾ ਦਾ ਖਾਸ ਨੋਟਿਸ ਲੈਂਦਿਆਂ, ਇਸ ਦੀ ਜ਼ੋਰਦਾਰ ਸ਼ਬਦਾਂ ਵਿੱਚ ਨਿਖੇਧੀ ਕੀਤੀ ਗਈ। ਜਥੇਬੰਦਕ ਜ਼ੋਨ ਮੁਖੀ ਦਲਬੀਰ ਕਟਾਣੀ, ਜ਼ੋਨ ਮੀਡੀਆ ਮੁਖੀ ਡਾ. ਮਜੀਦ ਆਜ਼ਾਦ ਨੇ ਮੀਟਿੰਗ ਨੂੰ ਸੰਬੋਧਨ ਕੀਤਾ।

**ਡਾ. ਮਜੀਦ ਆਜ਼ਾਦ**

**ਜ਼ੋਨ ਅਤੇ ਇਕਾਈ ਪਟਿਆਲਾ** : ਜਿਲ੍ਹੇ ਭਰ ਦੇ ਸਰਕਾਰੀ ਸਕੂਲਾਂ ਵਿੱਚ ਵਿਗਿਆਨਕ ਚੇਤਨਾ ਪੈਦਾ ਕਰਨ ਦੀ ਲੜੀ ਹਿਤ ਬਾਦਸ਼ਾਹਪੁਰ ਕਾਲੇਕੇ ਦੇ ਸ.ਸ.ਸ. ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੁਹਿੰਮ ਵਿੱਚ ਸ੍ਰੀ ਰਾਮ ਕੁਮਾਰ, ਜਨਕ ਰਾਜ, ਕੁਲਵੰਤ ਕੌਰ, ਘਣਸ਼ਾਮ ਜੋਸ਼ੀ, ਸੁਰਿੰਦਰ ਪਾਲ, ਸੂਬਾ ਆਗੂਆਂ ਸਰਬਜੀਤ ਓਖਲਾ, ਰਾਮ ਸਿੰਘ ਬੰਗ, ਹਰਚੰਦ ਭਿੰਡਰ ਨੇ ਭਾਗ ਲਿਆ। ਇਸ ਸਕੂਲ ਦੀਆਂ ਪਲੱਸ ਟੂ ਦੀਆਂ ਦੋ ਵਿਦਿਆਰਥਣਾਂ ਨੇ ਆਪਣੇ ਵਿਸ਼ੇਸ਼ ਲੈਕਚਰ ਵਿੱਚ 450 ਤੋਂ ਵੱਧ ਬੱਚਿਆਂ ਨੂੰ ਵਿਗਿਆਨਕ ਸੋਚ ਬਣਾਉਣ ਦਾ ਸੱਦਾ ਦਿੱਤਾ। ਸੂਬਾ ਆਗੂ ਰਾਮ ਸਿੰਘ ਬੰਗ ਨੇ ਸੰਬੋਧਨ ਕੀਤਾ। ਸ੍ਰੀ ਰਾਮ ਕੁਮਾਰ ਨੇ ਜਾਦੂ ਦੇ ਟਰਿੱਕਾਂ ਰਾਹੀਂ ਵਿਗਿਆਨਕ ਨਿਯਮਾਂ ਦੀ ਜਾਣਕਾਰੀ ਦਿੱਤੀ। ਸ੍ਰੀ ਘਣਸ਼ਾਮ ਜੋਸ਼ੀ ਨੇ ਨਸ਼ਿਆਂ ਦੀ ਅਲਾਮਤ ਬਾਰੇ ਵਿਚਾਰ ਸਾਂਝੇ ਕੀਤੇ। ਸਕੂਲ ਪ੍ਰਿੰਸੀਪਲ ਸ੍ਰੀਮਤੀ ਰਵਿੰਦਰ ਕੌਰ ਨੇ ਸਭ ਦਾ ਧੰਨਵਾਦ ਕੀਤਾ। ਲੈਕਚਰਾਰ ਰਾਕੇਸ਼ ਕੁਮਾਰ, ਜਸਵੰਤ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ।

**ਰਾਮ ਸਿੰਘ ਬੰਗ**

**ਇਕਾਈ ਪਟਿਆਲਾ ਦੀਆਂ ਸਰਗਰਮੀਆਂ** : ਮਿਤੀ 22.08.2012 ਤੋਂ 31.08.2012 ਤੱਕ ਸਰਵ ਸਿੱਖਿਆ ਅਭਿਆਨ ਤਹਿਤ ਸਕੂਲ ਮੈਨੇਜਮੈਂਟ ਕਮੇਟੀ ਟ੍ਰੇਨਿੰਗ ਪ੍ਰੋਗਰਾਮ ਕਰਵਾਏ ਗਏ। ਇਹ ਪ੍ਰੋਗਰਾਮ ਪਟਿਆਲਾ ਜਿਲ੍ਹੇ ਦੇ 13 ਬਲਾਕਾਂ ਵਿੱਚ ਕਰਵਾਏ ਗਏ। ਪਟਿਆਲਾ ਦੇ ਡਿਪਟੀ ਡੀ.ਈ.ਓ. ਦੇ ਸੱਦੇ 'ਤੇ ਪਟਿਆਲਾ ਇਕਾਈ ਦੇ ਮੈਂਬਰਾਂ ਨੇ ਸਾਰੇ ਬਲਾਕਾਂ ਵਿੱਚ ਅਧਿਆਪਕਾਂ ਅਤੇ ਬੱਚਿਆਂ ਦੇ ਮਾਪਿਆਂ ਨੂੰ ਵਹਿਮਾਂ-ਭਰਮਾਂ ਪ੍ਰਤੀ ਜਾਗਰੂਕ ਕੀਤਾ। ਮਿਤੀ 22.08.2012 ਨੂੰ ਰਾਮ ਕੁਮਾਰ ਨੇ ਰਾਜਪੁਰਾ, 23.08.2012 ਨੂੰ ਸਰਬਜੀਤ ਓਖਲਾ ਨੇ ਸਮਾਣਾ, 24.08.2012 ਨੂੰ ਸਰਬਜੀਤ ਓਖਲਾ ਅਤੇ ਜਨਕ ਰਾਜ ਨੇ ਘਨੌਰ, ਰਾਮ ਕੁਮਾਰ ਅਤੇ ਸਤਨਾਮ ਦਾਊਂ ਨੇ ਭੁਨਰਹੇੜੀ, 28.08.2012 ਨੂੰ ਸਰਬਜੀਤ ਓਖਲਾ ਅਤੇ ਸੋਹਣ ਥਾਪਰ ਨੇ ਭਾਦਸੋਂ, ਜਸਵੰਤ ਮੁਹਾਲੀ ਅਤੇ ਸੰਜੀਵ ਨੇ ਰਾਜਪੁਰਾ, ਰਾਮ ਕੁਮਾਰ ਨੇ ਪਟਿਆਲਾ, 29.08.2012 ਨੂੰ ਜਨਕ ਰਾਜ ਅਤੇ ਸੁਰਿੰਦਰ ਪਾਲ ਨੇ ਪਟਿਆਲਾ, ਸਰਬਜੀਤ ਓਖਲਾ ਅਤੇ ਸੋਹਣ ਥਾਪਰ ਨੇ ਭਾਦਸੋਂ, 30.08.2012 ਨੂੰ ਸਰਬਜੀਤ ਓਖਲਾ, ਬ੍ਰਿਸ਼ ਭਾਨ ਅਤੇ ਰਾਜ ਕੁਮਾਰ ਨੇ ਸਮਾਣਾ, ਜਨਕ ਰਾਜ, ਸੁਰਿੰਦਰ ਪਾਲ ਅਤੇ ਕੁਲਵੰਤ ਨੇ ਭੁਨਰਹੇੜੀ, 31.08.2012 ਨੂੰ ਸਰਬਜੀਤ ਓਖਲਾ, ਰਾਜ ਕੁਮਾਰ, ਹਰਬੰਸ ਅਤੇ ਕੁਲਵੰਤ ਨੇ ਸਮਾਣਾ, ਜਨਕ ਅਤੇ ਸੁਰਿੰਦਰ ਪਾਲ ਨੇ ਪਟਿਆਲਾ ਬਲਾਕਾਂ ਵਿੱਚ ਪ੍ਰੋਗਰਾਮ ਕੀਤੇ। 24.09.2012 ਨੂੰ ਪਟਿਆਲਾ ਸਕੂਲ ਆਫ ਐਜੂਕੇਸ਼ਨ ਪਿੰਡ ਬਾਰਨ ਰਾਮ ਕੁਮਾਰ, ਸਰਬਜੀਤ ਓਖਲਾ ਅਤੇ ਸੁਖਵਿੰਦਰ, 26.09.2012 ਨੂੰ ਸਰਕਾਰੀ ਹਾਈ ਸਕੂਲ ਕਰਹਾਲੀ ਵਿੱਚ ਸਰਬਜੀਤ ਓਖਲਾ ਅਤੇ ਦਰਸ਼ਨ ਸਿੰਘ। 27.09.2012 ਨੂੰ ਸਟੇਟ ਕਾਲਜ ਆਫ ਐਜੂਕੇਸ਼ਨ ਪਟਿਆਲਾ ਵਿੱਚ ਸਰਬਜੀਤ ਓਖਲਾ, ਪ੍ਰੋ. ਪੂਰਨ ਸਿੰਘ, ਘਣਸ਼ਾਮ ਜੋਸ਼ੀ, ਹਰਪਾਲ ਅਤੇ ਸੁਖਵਿੰਦਰ। 30.09.2012 ਨੂੰ ਪਿੰਡ ਬਾਰਨ ਸਰਬਜੀਤ ਓਖਲਾ, ਰਾਮ ਕੁਮਾਰ, ਜਨਕ ਰਾਜ, ਘਣਸ਼ਾਮ ਜੋਸ਼ੀ, ਸੁਖਵਿੰਦਰ ਅਤੇ ਝਿਲ ਪਿੰਡ ਵਿੱਚ ਰਾਮ ਕੁਮਾਰ, ਜਨਕ ਰਾਜ ਅਤੇ ਕੁਲਵੰਤ ਕੌਰ ਨੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ।

**ਇਕਾਈ ਸ਼ਾਹਕੋਟ : ਤਰਕਸ਼ੀਲ ਮੇਲਾ** : ਫੁਲਵਾੜੀ ਕਲਾ ਕੇਂਦਰ ਲੋਹੀਆਂ ਖਾਸ ਦੇ ਸਹਿਯੋਗ ਨਾਲ ਮਹਾਨ ਰੰਗ-ਕਰਮੀ ਭਾਅ ਜੀ ਗੁਰਸ਼ਰਨ ਸਿੰਘ ਅਤੇ ਸੂਬੇਦਾਰ ਮੱਘਰ ਸਿੰਘ ਦੀ ਯਾਦ ਨੂੰ ਸਮਰਪਿਤ ਤਰਕਸ਼ੀਲ ਮੇਲਾ ਦਸਮੇਸ਼ ਪਾਰਕ ਲੋਹੀਆਂ ਖਾਸ ਵਿਖੇ ਕਰਵਾਇਆ ਗਿਆ। ਸ਼ੁਰੂਆਤ ਹਰਮਨ ਸਾਹਲਾਪੁਰੀ ਵੱਲੋਂ ਗਾਏ ਇਨਕਲਾਬੀ ਗੀਤ ਨਾਲ ਹੋਈ। ਤਰਕਸ਼ੀਲ ਆਗੂ ਜਿੰਦਰ ਬਾਗਪੁਰ ਨੇ ਮੇਲੇ ਦਾ ਮੰਤਵ ਦੱਸਿਆ। ਸੁਰਿੰਦਰ ਡੁਮਾਣਾ ਅਤੇ

ਨਰਿੰਦਰ ਕਾਲੀਆ ਵੱਲੋਂ ਗਾਏ ਲੋਕ ਪੱਖੀ ਗੀਤਾਂ ਨਾਲ ਮੇਲਾ ਅੱਗੇ ਵਧਿਆ । ਜਗੀਰ ਜੋਸਨ ਦੀ ਨਿਰਦੇਸ਼ਨਾਂ ਹੇਠ ਫੁਲਵਾੜੀ ਕਲਾ ਕੇਂਦਰ ਲੋਹੀਆਂ ਵੱਲੋਂ ਨਾਟਕ 'ਕੰਜਕ' ਅਤੇ ਸੱਚ ਕੀ ਬੇਲਾ' ਖੇਡਿਆ ਗਿਆ । ਤਰਕਸ਼ੀਲ ਆਗੂ ਬਿੱਟੂ ਰੂਪੇਵਾਲੀ ਨੇ ਜਾਦੂ ਸ਼ੋਅ ਪੇਸ਼ ਕੀਤਾ । ਇਕਾਈ ਫਰੀਦਕੋਟ ਦੇ ਆਗੂ ਨਿਰਮਲ ਪਟਵਾਰੀ ਨੇ ਮੇਲੇ ਦੌਰਾਨ ਲਗਾਈ ਗਈ ਪੁਸਤਕ ਅਤੇ ਚਾਰਟ ਪ੍ਰਦਰਸ਼ਨੀ ਬਾਰੇ ਜਾਣਕਾਰੀ ਦਿੱਤੀ । ਕਲਾਕਾਰ ਕੁਲਦੀਪ ਅਤੇ ਅਮਿਤ ਨੇ ਇੱਕ ਸਕਿੱਟ ਰਾਹੀਂ ਪਖੰਡੀ ਬਾਬਿਆਂ ਦੀਆਂ ਕਰਤੂਤਾਂ ਦਾ ਪਰਦਾ ਫਾਸ਼ ਕੀਤਾ । ਅਗਲੀ ਪੇਸ਼ਕਾਰੀ ਵਜੋਂ ਅਮ੍ਰਿਤਸਰ ਨਾਟਕ ਕਲਾ ਕੇਂਦਰ ਚੰਡੀਗੜ੍ਹ ਦੀ ਟੀਮ ਵੱਲੋਂ ਇਕੱਤਰ ਦੀ ਨਿਰਦੇਸ਼ਨਾਂ ਹੇਠ ਨਾਟਕ 'ਤਮਾਸ਼ਾ ਮੋਟਿਆਂ ਦਾ' ਅਤੇ 'ਇਹ ਲਹੂ ਕਿਸਦਾ ਹੈ' ਖੇਡਿਆ ਗਿਆ । ਸੂਬਾ ਆਗੂ ਐਡਵੋਕੇਟ ਹਰਿੰਦਰ ਲਾਲੀ ਨੇ ਸੰਬੋਧਨ ਕੀਤਾ । ਮੇਲੇ ਵਿੱਚ ਲੱਗੀ ਚਾਰਟ ਪ੍ਰਦਰਸ਼ਨੀ ਨੇ ਲੋਕਾਂ ਦਾ ਧਿਆਨ ਖਿੱਚਿਆ । ਲੋਕਾਂ ਨੇ ਅਗਾਂਹ ਵਧੂ ਸਾਹਿਤ ਖਰੀਦ ਕੇ ਪ੍ਰਬੰਧਕਾਂ ਦੀ ਅਪੀਲ ਨੂੰ ਵੱਡਾ ਹੁੰਗਾਰਾ ਦਿੱਤਾ।

**ਗਿਆਨ ਸੈਦਪੁਰੀ**

**ਇਕਾਈ ਘਨੌਰ : ਵਿਗਿਆਨਕ ਜਾਗਰੂਕਤਾ ਸੈਮੀਨਾਰ** : 30 ਸਤੰਬਰ ਨੂੰ ਪਿੰਡ ਕਾਮੀ ਖੁਰਦ ਵਿਖੇ ਸ਼ਹੀਦ ਭਗਤ ਸਿੰਘ ਕਲੱਬ ਪ੍ਰਧਾਨ ਕਮਲਦੀਪ ਸਿੰਘ, ਯੁਵਕ ਸੇਵਾਵਾਂ ਕਲੱਬ ਪ੍ਰਧਾਨ ਰਣਜੀਤ ਸਿੰਘ ਅਤੇ ਹੋਰ ਕਲੱਬ ਮੈਂਬਰਾਂ, ਪਿੰਡ ਦੇ ਸਹਿਯੋਗ ਨਾਲ ਵਿਗਿਆਨਕ ਜਾਗਰੂਕਤਾ ਪੈਦਾ ਕਰਨ ਲਈ ਸੈਮੀਨਾਰ ਆਯੋਜਤ ਕੀਤਾ ਗਿਆ । ਇਸ ਮੌਕੇ ਪਟਿਆਲਾ ਜ਼ੋਨ ਮੁਖੀ ਡਾ. ਰਾਮ ਕੁਮਾਰ, ਪਟਿਆਲਾ ਇਕਾਈ ਦੇ ਮੁਖੀ ਕੁਲਵੰਤ ਕੌਰ, ਸੁਖਵਿੰਦਰ ਸਿੰਘ ਇਕਾਈ ਨਾਭਾ, ਤਰਕਸ਼ੀਲ ਆਗੂ ਹਰਨੇਕ ਸਿੰਘ ਲਾਛੜੂ, ਨੂਪ ਰਾਮ, ਬਹਾਦਰ ਸਿੰਘ ਸੰਧਾਰਸੀ, ਕਰਨੈਲ ਸਿੰਘ ਮਰਦਾਂਪੁਰ ਨੇ ਸਮੂਹ ਪਿੰਡ ਵਾਸੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ । ਜ਼ੋਨ ਮੁਖੀ ਡਾ. ਰਾਮ ਕੁਮਾਰ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ । ਇਸ ਇਕੱਠ ਦੀ ਵਿਸ਼ੇਸ਼ ਵਿਲੱਖਣਤਾ ਸੀ ਕਿ ਇਸ ਵਿੱਚ 60 ਦੇ ਕਰੀਬ ਔਰਤਾਂ ਨੇ ਸਮੂਲੀਅਤ ਕੀਤੀ । ਇਸ ਮੌਕੇ ਬਲਾਕ ਸੰਮਤੀ ਮੈਂਬਰ ਕਾਕਾ ਸਿੰਘ ਉੱਟਸਰ, ਡਾ. ਅਸ਼ੋਕ ਕੁਮਾਰ ਸੋਗਲਪੁਰ, ਜੋਗਿੰਦਰ ਸਿੰਘ ਬੀਨੂੰ ਜੈਲਦਾਰ ਅਤੇ ਹੋਰ ਪਤਵੰਤੇ ਸੱਜਣ ਅਤੇ ਕਲੱਬ ਮੈਂਬਰ ਸ਼ਾਮਲ ਸਨ । ਸਾਹਿਤ ਦੀ ਸਟਾਲ ਸੁਖਵਿੰਦਰ ਸਿੰਘ ਪਟਿਆਲਾ ਅਤੇ ਬੀਬਾ ਕੁਲਵੰਤ ਕੌਰ ਜੀ ਨੇ ਲਗਾਈ। ਅੰਤ ਵਿੱਚ ਕਲੱਬ ਪ੍ਰਧਾਨਾਂ ਵੱਲੋਂ ਆਈ ਤਰਕਸ਼ੀਲ ਟੀਮ ਦਾ ਅਜਿਹਾ ਪ੍ਰੋਗਰਾਮ ਕਰਨ ਲਈ ਧੰਨਵਾਦ ਕੀਤਾ ਗਿਆ।

**ਹਰਨੇਕ ਸਿੰਘ ਲਾਛੜੂ (ਮੀਡੀਆ ਮੁਖੀ)**

**ਇਕਾਈ ਭੀਖੀ : 7ਵਾਂ ਤਰਕਸ਼ੀਲ ਮੇਲਾ** : ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ ਸਮਰਪਿਤ 7ਵਾਂ ਤਰਕਸ਼ੀਲ ਮੇਲਾ ਗੁਰਦੁਆਰਾ ਗਰਾਊਂਡ ਭੀਖੀ ਵਿਖੇ ਕਰਵਾਇਆ ਗਿਆ । ਇਸ ਮੇਲੇ ਦਾ ਉਦਘਾਟਨ ਹਰਪ੍ਰੀਤ ਸਿੰਘ ਚਹਿਲ ਪ੍ਰਧਾਨ ਨਗਰ ਕੌਂਸਲ ਭੀਖੀ ਵੱਲੋਂ ਕੀਤਾ ਗਿਆ । ਇਸ ਮੇਲੇ ਦੀ ਪ੍ਰਧਾਨਗੀ ਡਾ. ਬਲਵਿੰਦਰ ਸਿੰਘ ਪ੍ਰਿੰਸੀਪਲ, ਨੈਸ਼ਨਲ ਕਾਲਜ, ਭੀਖੀ ਵੱਲੋਂ ਕੀਤੀ ਗਈ । ਗਦਰ ਲਹਿਰ ਦੇ ਮਹਾਂਨਾਇਕ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸਮੁੱਚੇ ਜੀਵਨ 'ਤੇ ਦਰਸ਼ਨ ਟੇਲਰ ਵੱਲੋਂ ਚਾਨਣਾ ਪਾਇਆ ਗਿਆ । ਨਾਟਿਅਮ ਗਰੁੱਪ, ਜੈਤੋ ਵੱਲੋਂ ਪੰਜਾਬ ਦੇ ਪ੍ਰਸਿੱਧ ਨਾਟਕਕਾਰ ਕੀਰਤੀ ਕਿਰਪਾਲ ਦੀ ਨਿਰਦੇਸ਼ਨਾਂ ਹੇਠ ਪ੍ਰਸਿੱਧ ਨਾਟਕ 'ਸੁਆਮੀ' ਅਤੇ 'ਮੈਂ ਭਗਤ ਸਿੰਘ' ਪੇਸ਼ ਕੀਤੇ ਗਏ । ਸੂਬਾ ਆਗੂ ਹੇਮ ਰਾਜ ਸਟੈਨੋ ਨੇ ਬਤੌਰ ਮੁੱਖ ਬੁਲਾਰੇ ਸੰਬੋਧਨ ਕੀਤਾ । ਨਿੱਕਾ ਸਿੰਘ ਸਮਾਉ ਦੀ ਟੀਮ ਵੱਲੋਂ ਕੋਰੀਓਗ੍ਰਾਫੀ, 'ਅੱਲਾ ਵਾਲੋ, ਰਾਮ ਵਾਲੋ' ਬਹੁਤ ਹੀ ਖੂਬਸੂਰਤ ਤਰੀਕੇ ਨਾਲ ਪੇਸ਼ ਕੀਤੀ ਗਈ । ਚੰਚਲਜੀਤ ਕੌਰ, ਡਿੰਪਲ, ਗੁਰਪ੍ਰੀਤ ਗੱਗੀ, ਸੀਮਾ ਰਾਣੀ, ਪਵਿੱਤਰ ਕੌਰ, ਗਗਨਦੀਪ ਸਿੰਘ ਵੱਲੋਂ ਬਹੁਤ ਹੀ ਉਸਾਰੂ ਗੀਤ ਪੇਸ਼ ਕੀਤੇ ਗਏ । ਤਰਕਸ਼ੀਲ ਇਕਾਈ ਕੁਲਰੀਆਂ ਵੱਲੋਂ ਕਿਤਾਬਾਂ ਦੀ ਸਟਾਲ ਲਾਈ ਗਈ । ਮੇਲੇ ਨੂੰ ਸਫ਼ਲਤਾ ਪੂਰਵਕ ਨੇਪਰੇ ਚਾੜ੍ਹਨ ਵਿੱਚ ਇਕਾਈ ਮੁਖੀ ਡਾ. ਭਰਪੂਰ ਸਿੰਘ, ਵਿੱਤ ਮੁਖੀ ਜਸਪਾਲ ਅਤਲਾ, ਜਸਵੰਤ ਮੱਤੀ, ਹਰਮੇਸ਼ ਮੱਤੀ, ਦਰਸ਼ਨ ਸਾਧਾਂ, ਅਮ੍ਰਿਤਪਾਲ ਅੰਬੀ, ਭੁਪਿੰਦਰ ਫੌਜੀ, ਜਗਰਾਜ ਜੱਗੀ, ਕਪੂਰ ਚੰਦ, ਰਾਮ ਅਕਲੀਆ, ਦਲੀਪ ਸਿੰਘ, ਰੁਪਿੰਦਰ ਰੋਹੀ, ਦਲੀਪ ਕੁਮਾਰ ਅਤੇ ਇਨਕਲਾਬੀ ਨੌਜਵਾਨ ਸਭਾ ਭੀਖੀ ਦਾ ਵਿਸ਼ੇਸ਼ ਯੋਗਦਾਨ ਰਿਹਾ । ਅੰਤ ਵਿੱਚ ਦਿਨੇਸ਼ ਸੋਨੀ ਨੇ ਮੇਲੇ ਵਿੱਚ ਆਏ ਲੋਕਾਂ ਦਾ ਧੰਨਵਾਦ ਕੀਤਾ ।

**ਇਕਾਈ ਰੋਪੜ : ਸਰਥਲੀ ਵਿਖੇ ਤਰਕਸ਼ੀਲ ਨਾਟਕ ਮੇਲਾ** : ਇਕਾਈ ਮੁਖੀ ਅਸ਼ੋਕ ਕੁਮਾਰ ਦੀ ਅਗਵਾਈ ਹੇਠ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਇਹ ਮੇਲਾ ਪਿੰਡ ਸਰਥਲੀ ਵਿਖੇ ਕਰਵਾਇਆ ਗਿਆ । ਮੇਲੇ ਦਾ ਆਰੰਭ ਅਮਰਨਾਥ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ

ਮੋਟਰਸਾਇਕਲ ਚਲਾਉਣ ਨਾਲ ਕੀਤਾ । ਉਦਘਾਟਨ ਅਜੀਤ ਪ੍ਰਦੇਸ਼ੀ ਜੀ ਨੇ ਜਾਦੂ ਦੀ ਮੋਮਬੱਤੀ ਬਾਲ ਕੇ ਗ੍ਰਾਮ ਪੰਚਾਇਤ ਤੋਂ ਕਰਵਾਇਆ । ਮੁੱਖ ਬੁਲਾਰੇ ਦੇ ਤੌਰ 'ਤੇ ਮਾ. ਰਾਜਿੰਦਰ ਭਦੌੜ ਨੇ ਸੰਬੋਧਨ ਕੀਤਾ । ਲੋਕ ਚੇਤਨਾ ਮੰਚ, ਚਮਕੌਰ ਸਾਹਿਬ ਦੀ ਟੀਮ ਨੇ 'ਤਮਾਸ਼ਾ-ਏ-ਹਿੰਦੁਸਤਾਨ', 'ਸਰਪੰਚਣੀ' ਨਾਟਕ ਅਤੇ 'ਸ਼ਹੀਦ ਭਗਤ ਸਿੰਘ ਦੀ ਘੋੜੀ' ਕੋਰੀਓਗ੍ਰਾਫੀ ਪੇਸ਼ ਕੀਤੀ। ਪੀ.ਐਸ.ਯੂ. ਆਗੂ ਮੁਕੇਸ਼ ਬਰਨਾਲਾ ਨੇ ਗ਼ਦਰ ਲਹਿਰ ਦਾ ਸੁਨੇਹਾ ਦਿੱਤਾ । ਜਸਪਾਲ ਮਾਜਰੀ, ਦਵਿੰਦਰ ਸਰਥਲੀ ਨੇ ਇਨਕਲਾਬੀ ਗੀਤ ਅਤੇ ਮਾ. ਪ੍ਰੀਤਮ ਕੁਮਾਰ, ਅਜੀਤ ਪ੍ਰਦੇਸ਼ੀ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ । ਤਰਕਸ਼ੀਲ ਸਾਹਿਤ ਦੀ ਸਟਾਲ ਪਵਨ ਕੁਮਾਰ ਰੱਤੋ, ਹਰਨੇਕ ਚੱਕ ਕਰਮਾ ਨੇ ਲਗਾਈ । ਪਾਣੀ ਉੱਪਰ ਤੈਰਦਾ ਪੱਥਰ ਮੇਲੇ ਵਿੱਚ ਵਿਸ਼ੇਸ਼ ਖਿੱਚ ਦਾ ਕੇਂਦਰ ਰਿਹਾ। ਇਸ ਮੌਕੇ ਖਮਿੰਦਰ, ਸੈਲਿੰਦਰ, ਹਰਵਿੰਦਰ ਸੁਖਰਾਮਪੁਰੀ, ਸੁਨੀਲ ਸਰਥਲੀ ਆਦਿ ਤਰਕਸ਼ੀਲ ਸਾਥੀ ਹਾਜ਼ਰ ਸਨ ।

**ਧਮਾਣਾ ਵਿਖੇ ਨਾਟਕ ਮੇਲਾ** : ਕਿਸਾਨ ਲਹਿਰ ਦੇ ਸ਼ਹੀਦਾਂ ਨੂੰ ਸਮਰਪਿਤ ਨਾਟਕ ਮੇਲਾ ਜਮਹੂਰੀ ਕਿਸਾਨ ਸਭਾ ਪੰਜਾਬ ਦੇ ਸਹਿਯੋਗ ਨਾਲ ਪਿੰਡ ਧਮਾਣਾ (ਨੂਰਪੁਰ ਬੇਦੀ) ਵਿਖੇ ਕਰਵਾਇਆ ਗਿਆ । ਕਿਸਾਨ ਸਭਾ ਦੇ ਆਗੂਆਂ ਮੋਹਨ ਸਿੰਘ ਧਮਾਣਾ ਅਤੇ ਸਕੱਤਰ ਕੁਲਵੰਤ ਸਿੰਘ ਨੇ ਵਿਚਾਰ ਸਾਂਝੇ ਕੀਤੇ। ਮਾ. ਰਾਜਿੰਦਰ ਭਦੌੜ ਨੇ ਤਰਕਸ਼ੀਲ ਵਿਚਾਰਧਾਰਾ ਬਾਰੇ ਵਿਸਥਾਰ ਵਿੱਚ ਗੱਲ ਕੀਤੀ । ਪ੍ਰਗਤੀ ਕਲਾ ਕੇਂਦਰ, ਲਾਂਬੜਾ ਦੀ ਟੀਮ ਨੇ ਨਾਟਕ 'ਜੰਗੀ ਰਾਮ ਦੀ ਹਵੇਲੀ' ਅਤੇ ਕੋਰੀਓਗ੍ਰਾਫੀ 'ਪ੍ਰਣਾਮ ਸ਼ਹੀਦਾਂ ਨੂੰ' ਪੇਸ਼ ਕੀਤੀ। ਪਵਨ ਰੱਤੋ, ਦਵਿੰਦਰ ਸਰਥਲੀ, ਹਰਵਿੰਦਰ ਸੁਖਰਾਮਪੁਰੀ ਨੇ ਤਰਕਸ਼ੀਲ ਸਹਿਤ ਦੀ ਸਟਾਲ ਲਗਾਈ । ਸਟੇਜ ਸੰਚਾਲਨ ਅਸ਼ੋਕ ਕੁਮਾਰ ਨੇ ਕੀਤਾ । ਇਸ ਮੌਕੇ ਬਲਵੀਰ ਖੈਰਾਬਾਦ, ਸ਼ੈਲਿੰਦਰ, ਹਰਨੇਕ ਸਿੰਘ, ਬਚਨਾ ਰਾਮ ਆਦਿ ਹਾਜ਼ਰ ਸਨ ।

**ਮਾਨਸਿਕ ਰੋਗਾਂ ਬਾਰੇ ਸੈਮੀਨਾਰ** : ਪਾਵਰ ਕਾਲੋਨੀ ਰੋਪੜ ਵਿਖੇ ਸ਼ਹੀਦ ਊਧਮ ਸਿੰਘ ਨੂੰ ਸਮਰਪਿਤ ਮਾਨਸਿਕ ਰੋਗਾਂ ਬਾਰੇ ਸੈਮੀਨਾਰ ਕਰਵਾਇਆ ਗਿਆ ਜਿਸ ਦੇ ਮੁੱਖ ਬੁਲਾਰੇ ਸੂਬਾਈ ਮਾਨਸਿਕ ਸਿਹਤ ਚੇਤਨਾ ਵਿਭਾਗ ਦੇ ਮੁਖੀ ਸੁਖਵੰਤ ਬਰਨਾਲਾ ਸਨ । ਇਕਾਈ ਮੁਖੀ ਅਸ਼ੋਕ ਕੁਮਾਰ ਦੇ ਪਰਿਵਾਰ ਵੱਲੋਂ ਹਰ ਸਾਲ ਦੀ ਤਰ੍ਹਾਂ ਸਰੀਰ ਦਾਨੀ ਮਾਤਾ ਕੌਸ਼ੱਲਿਆ ਦੇਵੀ ਐਵਾਰਡ ਅਤੇ ਸਹਾਇਤਾ ਰਾਸ਼ੀ 10+2 'ਚੋਂ ਵਧੀਆ ਅੰਕਾਂ ਨਾਲ ਪਾਸ ਲੋੜਵੰਦ ਲੜਕੀ ਕਰਮਜੀਤ ਕੌਰ ਪੁੱਤਰੀ ਹਰਪਾਲ ਸਿੰਘ, ਸਵਰਨਜੀਤ ਕੌਰ, ਮੀਆਂਪੁਰ (ਰੋਪੜ) ਨੂੰ ਦਿੱਤਾ ਗਿਆ ਤਾਂ ਜੋ ਉਹ ਆਪਣੀ ਪੜ੍ਹਾਈ ਜਾਰੀ ਰੱਖ ਸਕੇ । ਲੈਕਚਰਾਰ ਸੁਰਜਣ ਸਿੰਘ ਨੇ ਸਭ ਦਾ ਧੰਨਵਾਦ ਕੀਤਾ । ਇਸ ਮੌਕੇ ਅਜੀਤ ਪ੍ਰਦੇਸ਼ੀ, ਪਵਨ ਰੱਤੋ, ਅਮਰਨਾਥ, ਸ਼ੈਲਿੰਦਰ, ਹਰਵਿੰਦਰ, ਇਕਬਾਲ ਬੇਲਾ, ਪ੍ਰੀਤਮ ਕੁਮਾਰ, ਸਤਿੰਦਰ ਕੌਰ ਹਾਜ਼ਰ ਸਨ । ਇਕਾਈ ਰੋਪੜ ਦੇ ਮੈਂਬਰ ਇਕਬਾਲ ਬੇਲਾ ਦੇ ਪਿਤਾ ਜੀ ਨਸ਼ੀਬ ਸਿੰਘ ਜੀ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ ਅਤੇ ਉਹਨਾਂ ਦੇ ਸੰਘਰਸ਼ਸੀਲ ਜੀਵਨ ਨੂੰ ਯਾਦ ਕੀਤਾ ਗਿਆ ।

**ਤਰਕਸ਼ੀਲਤਾ ਦਾ ਪ੍ਰਚਾਰ** : ਇਸ ਇਕਾਈ ਵੱਲੋਂ 24 ਅਗਸਤ 2012 ਨੂੰ ਡਾ. ਅੰਬੇਦਕਰ ਭਵਨ ਰੋਪੜ ਵਿਖੇ ਹੋਈ ਪੀ.ਟੀ.ਏ. ਦੀ ਭਰਵੀਂ ਮੀਟਿੰਗ ਵਿੱਚ ਮੁਖੀ ਅਸ਼ੋਕ ਕੁਮਾਰ, ਪਵਨ ਰੱਤੋ ਵੱਲੋਂ ਵਿਗਿਆਨਕ ਵਿਚਾਰਧਾਰਾ ਬਾਰੇ ਵਿਸਥਾਰ ਵਿੱਚ ਗੱਲ ਸਾਂਝੀ ਕੀਤੀ ਗਈ । ਮਾਪਿਆਂ, ਅਧਿਆਪਕਾਂ ਨੇ ਲਗਭਗ 50 ਮੈਗਜ਼ੀਨ ਖਰੀਦੇ ।

**ਇਕਾਈ ਸੰਗਰੂਰ : ਤਰਕਸ਼ੀਲ ਸਮਾਗਮ** : 3 ਨਵੰਬਰ ਨੂੰ ਸ.ਐ.ਸ. ਲੱਡੀ ਵਿਖੇ ਮਾਸਟਰ ਪਰਮ ਵੇਦ, ਸੁਰਜੀਤ ਭੱਠਲ ਅਤੇ ਚਮਕੌਰ ਸਿੰਘ 'ਤੇ ਆਧਾਰਤ ਟੀਮ ਵੱਲੋਂ ਇੱਕ ਤਰਕਸ਼ੀਲ ਸਮਾਗਮ ਪੇਸ਼ ਕੀਤਾ ਗਿਆ । ਇਸ ਮੌਕੇ ਮਾਸਟਰ ਪਰਮ ਵੇਦ ਨੇ ਸੰਬੋਧਨ ਕੀਤਾ । ਸੁਰਜੀਤ ਭੱਠਲ ਨੇ ਤਰਕਸ਼ੀਲ ਗੀਤ ਪੇਸ਼ ਕੀਤੇ ਅਤੇ ਚਮਕੌਰ ਸਿੰਘ ਨੇ ਜਾਦੂ-ਸ਼ੋਅ ਪੇਸ਼ ਕੀਤਾ । ਮੁੱਖ ਅਧਿਆਪਕਾ ਕਰਮਜੀਤ ਕੌਰ ਨੇ ਸਾਰਿਆਂ ਦਾ ਧੰਨਵਾਦ ਕੀਤਾ । ਇਸ ਮੌਕੇ ਮੈਡਮ ਸੁਨੀਤਾ ਰਾਣੀ, ਸਨੇਹ ਲਤਾ, ਮਨਿੰਦਰ ਕੌਰ, ਰਾਜਵਿੰਦਰ ਕੌਰ ਆਦਿ ਹਾਜ਼ਰ ਸਨ ।

**ਪੁਸਤਕ ਗੋਸ਼ਟੀ** : ਅਫ਼ਸਰ ਕਲੋਨੀ ਸੰਗਰੂਰ ਵਿਖੇ ਮਾਸਟਰ ਪਰਮ ਵੇਦ ਦੀ ਪ੍ਰਧਾਨਗੀ ਵਿੱਚ ਮੀਰਾ ਨੰਦਾ ਦੀ ਲਿਖੀ ਪੁਸਤਕ 'ਦਿ ਗੌਡ ਮਾਰਕਿਟ' (ਰੱਬ ਦੀ ਮੰਡੀ) 'ਤੇ ਇੱਕ ਵਿਚਾਰ ਗੋਸ਼ਟੀ ਦਾ ਆਯੋਜਨ ਕੀਤਾ ਗਿਆ । ਮੁੱਖ ਬੁਲਾਰੇ ਤਰਸੇਮ ਲਾਲ ਧੂਰੀ ਨੇ ਪੁਸਤਕ ਅੰਦਰਲੇ ਵਿਚਾਰਾਂ ਬਾਰੇ ਵਿਸਥਾਰ ਪੂਰਵਕ ਦੱਸਿਆ ਕਿ ਕਿਵੇਂ ਹਿੰਦੁਸਤਾਨ ਵਿੱਚ ਸਿੱਖਿਆ ਤੇ ਸਿਹਤ ਸੰਸਥਾਵਾਂ ਦੀ ਥਾਂ ਧਾਰਮਿਕ ਸੰਸਥਾਵਾਂ ਦਾ ਪਸਾਰਾ ਕੀਤਾ ਜਾ ਰਿਹਾ ਹੈ । ਮਨਧੀਰ ਸਿੰਘ, ਜਗਜੀਤ ਸਿੰਘ ਲੱਡਾ, ਸੁਖਦੇਵ ਸਿੰਘ, ਰੂਪ ਸਿੰਘ,

ਕਮਲਜੀਤ ਸਿੰਘ ਲਦਾਲ, ਰਾਹੁਲ ਕੁਮਾਰ, ਤ੍ਰਿਲੋਕੀ ਨਾਥ, ਲੈਕ. ਕ੍ਰਿਸ਼ਨ ਸਿੰਘ ਨੇ ਵਿਚਾਰ ਚਰਚਾ ਵਿੱਚ ਭਾਗ ਲਿਆ।

**ਸੁਰਜੀਤ ਸਿੰਘ ਭੱਠਲ**

**ਇਕਾਈ ਜੀਰਾ : ਸੈਮੀਨਾਰ :** ਜੀਵਣ ਮੱਲ ਸਕੂਲ ਜੀਰਾ ਵਿਖੇ 'ਧਰਮ ਅਤੇ ਮਨੁੱਖ' ਵਿਸ਼ੇ 'ਤੇ ਇਕਾਈ ਵੱਲੋਂ ਸੈਮੀਨਾਰ ਕਰਵਾਇਆ ਗਿਆ। ਮੁੱਖ ਬੁਲਾਰੇ ਐਡਵੋਕੇਟ ਹਰਦੀਪ ਸਿੰਘ ਸ਼ੇਰਗਿੱਲ ਸਨ। ਵੱਖ-ਵੱਖ ਧਰਮਾਂ ਦੇ ਅਜੋਕੇ ਅਤੇ ਪੁਰਾਤਨ ਰੂਪ 'ਤੇ ਵਿਚਾਰ ਚਰਚਾ ਕੀਤੀ ਗਈ। ਵਿਚਾਰ ਚਰਚਾ ਵਿੱਚ ਸਾਹਿਤਕਾਰ ਸੱਤਪਾਲ ਖੁੱਲਰ, ਅਵਤਾਰ ਸਿੰਘ, ਕਾ. ਵਾਸੂਦੇਵ ਸਿੰਘ, ਡਾ. ਹਰਿੰਦਰ ਸਿੰਘ ਸਾਧੂਵਾਲਾ, ਗੁਰਚਰਨ ਨੂਰਪੁਰ, ਪਰਮਜੀਤ ਬਰਾੜ, ਵੇਦ ਪ੍ਰਕਾਸ਼ ਸੋਨੀ, ਪਰਤਾਪ ਸਿੰਘ ਹੀਰਾ, ਤਰਸੇਮ ਚੋਹਲਾ ਨੇ ਭਾਗ ਲਿਆ। ਇਸ ਮੌਕੇ 'ਤੇ ਹਰਚਰਨ ਚੋਹਲਾ, ਸੁਰਿੰਦਰ ਮਰਖਾਈ, ਜਸਵੰਤ ਉੱਪਲ, ਮਾ. ਗੁਰਬਚਨ ਸਿੰਘ ਅਲੀਪੁਰ, ਦਲੀਪ ਸਿੰਘ ਬਿੱਟੂ, ਤੇਜਵੀਰ ਸਿੰਘ, ਗੁਰਚਰਨ ਸਿੰਘ ਬਾਜਵਾ, ਤਰਸੇਮ ਸਿੰਘ ਜੱਜ ਅਤੇ ਜਗਤ ਸਿੰਘ ਆਦਿ ਹਾਜ਼ਰ ਸਨ। **ਪਰਮਜੀਤ ਸਿੰਘ ਬਰਾੜ**

**ਇਕਾਈ ਘਨੌਰ : ਵਿਗਿਆਨਕ ਜਾਗਰੂਕਤਾ ਸੈਮੀਨਾਰ :** 7 ਨਵੰਬਰ ਨੂੰ ਸ.ਸ.ਸ. ਜੋਗੀਪੁਰ ਵਿਖੇ ਪ੍ਰਿੰਸੀਪਲ ਮਨਿੰਦਰਪ੍ਰੀਤ ਸਿੰਘ, ਅਧਿਆਪਕ ਧਰਮ ਸਿੰਘ, 17 ਨਵੰਬਰ ਨੂੰ ਸ.ਸ.ਸ. ਸਕੂਲ ਤੇਪਲਾ ਵਿਖੇ ਪ੍ਰਿੰਸੀਪਲ ਚਰਨਜੀਤ ਕੌਰ, ਲੈਕਚਰਾਰ ਮਨਮੋਹਨ ਸਿੰਘ, ਰਾਜਿੰਦਰ ਸਿੰਘ, ਮਨੀਸ਼ ਕੁਮਾਰ, ਪਰਦੀਪ ਕੁਮਾਰ ਅਤੇ ਸਮੂਹ ਸਟਾਫ਼, ਵਿਦਿਆਰਥੀਆਂ ਦੇ ਸਹਿਯੋਗ ਨਾਲ ਸੈਮੀਨਾਰ ਕਰਵਾਏ ਗਏ। ਦੋਵਾਂ ਸੈਮੀਨਾਰਾਂ ਵਿੱਚ ਤਰਕਸ਼ੀਲ ਆਗੂਆਂ ਹਰਨੇਕ ਸਿੰਘ ਲਾਛੜੂ, ਨੂਪ ਰਾਮ (ਦੋਵੇਂ ਸਾਬਕਾ ਬੀ.ਪੀ.ਈ.ਓ.) ਨੇ ਵਿਸਥਾਰ ਵਿੱਚ ਵਿਚਾਰ ਸਾਂਝੇ ਕੀਤੇ। ਜ਼ੋਨ ਮੁਖੀ ਡਾ. ਰਾਮ ਕੁਮਾਰ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ ਅਤੇ ਆਪਣੇ ਵਿਚਾਰ ਸਾਂਝੇ ਕੀਤੇ। ਤੇਪਲਾ ਵਿਖੇ ਸਾਬਕਾ ਪ੍ਰੋ. ਪੂਰਨ ਸਿੰਘ ਸਟੇਟ ਕਾਲਜ ਆਫ ਪਟਿਆਲਾ ਨੇ ਵੀ ਸੰਬੋਧਨ ਕੀਤਾ ਅਤੇ ਇਸ ਮੌਕੇ ਡਾ. ਵਿਜੈ ਪਾਲ, ਬਹਾਦਰ ਸਿੰਘ ਸੰਧਾਰਸੀ ਵੀ ਪਹੁੰਚੇ ਹੋਏ ਸਨ। ਸਕੂਲ ਮੁਖੀਆਂ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਵਿਦਿਆਰਥੀਆਂ ਅਤੇ ਅਧਿਆਪਕਾਂ ਨੇ ਤਰਕਸ਼ੀਲ ਸਾਹਿਤ ਖਰੀਦਿਆ। **ਹਰਨੇਕ ਸਿੰਘ ਲਾਛੜੂ**

ਪੰਨਾ 34 ਦਾ ਬਾਕੀ

ਚੌਥੇ ਸੈਸ਼ਨ ਦੌਰਾਨ, ਸੂਬਾ ਵਿਭਾਗ ਮੁਖੀਆਂ ਨੇ ਆਪਣੀਆਂ ਰਿਪੋਰਟਾਂ ਪੇਸ਼ ਕੀਤੀਆਂ। ਜਿਸ ਵਿਚ ਸੁਸਾਇਟੀ ਦੇ ਸੂਬਾ ਜਥੇਬੰਦਕ ਵਿਭਾਗ ਮੁਖੀ ਸ੍ਰੀ ਬਲਵਿੰਦਰ ਬਰਨਾਲਾ ਨੇ ਆਪਣੀ ਰਿਪੋਰਟ ਵਿਚ ਕਿਹਾ ਕਿ ਜਥੇਬੰਦੀ ਨੂੰ ਹੋਰ ਮਜਬੂਤ ਕਰਨ ਲਈ ਜਥੇਬੰਦਕ ਸਮਝ ਬਣਾਉਣੀ ਜ਼ਰੂਰੀ ਹੈ। ਸੂਬਾ ਸਭਿਆਚਾਰ ਵਿਭਾਗ ਮੁਖੀ ਸਰਬਜੀਤ ਉੱਖਲਾ ਨੇ ਆਪਣੀ ਰਿਪੋਰਟ ਵਿਚ ਰੂੜੀਵਾਦੀ ਪ੍ਰੰਪਰਾਵਾਂ ਨੂੰ ਬਦਲਣ ਲਈ ਤਰਕਸ਼ੀਲ ਸਭਿਆਚਾਰ ਉਸਾਰਨ ਦੀ ਗੱਲ ਕੀਤੀ। ਸੂਬਾ ਵਿਤ ਵਿਭਾਗ ਦੇ ਮੁਖੀ ਹੇਮ ਰਾਜ ਸਟੈਨੋ ਨੇ ਆਪਣੀ ਰਿਪੋਰਟ ਵਿਚ ਸੁਸਾਇਟੀ ਦੀ ਆਰਥਕ ਹਾਲਤ ਠੀਕ ਕਰਨ ਲਈ ਇਕਾਈਆਂ ਵੱਲ ਰਹਿੰਦੇ ਬਕਾਏ ਨੂੰ ਜਲਦੀ ਜਮਾ ਕਰਵਾਉਣ ਲਈ ਅਪੀਲ ਕੀਤੀ। ਕੌਮੀ ਤੇ ਕੌਮਾਂਤਰੀ ਵਿਭਾਗ ਦੇ ਸੂਬਾ ਮੁਖੀ ਹਰਚੰਦ ਭਿੰਡਰ ਨੇ ਤਰਕਸ਼ੀਲ ਸੁਸਾਇਟੀ ਦੀ ਵੈਬਸਾਈਟ, ਸ਼ੋਸ਼ਲ ਸਾਈਟਸ ਅਤੇ ਫੇਸ-ਬੁਕ ਤੇ ਚਲਦੇ ਤਰਕਸ਼ੀਲ ਪ੍ਰੋਗਰਾਮਾਂ ਬਾਰੇ ਜਾਣਕਾਰੀ ਦਿੱਤੀ ਅਤੇ ਤਰਕਸ਼ੀਲਤਾ ਸਬੰਧੀ ਕੌਮੀ ਤੇ ਕੌਮਾਂਤਰੀ ਗਤੀਵਿਧੀਆਂ ਬਾਰੇ ਚਰਚਾ ਕੀਤੀ। ਸੂਬਾ ਮੀਡੀਆ ਵਿਭਾਗ ਮੁਖੀ ਰਾਮ ਸਿੰਘ ਬੰਗ ਨੇ ਆਪਣੀ ਰਿਪੋਰਟ ਪੇਸ਼ ਕਰਦਿਆਂ ਕਿਹਾ ਕਿ ਇਸ ਵਿਗਿਆਨਕ ਯੁੱਗ ਵਿੱਚ ਮੀਡੀਆ ਦੀ ਵੱਧ ਤੋ ਵੱਧ ਵਰਤੋ ਕਰਮਕਾਂਡੀ ਅਤੇ ਪਖੰਡੀ ਕਰ ਰਹੇ ਹਨ, ਸਾਨੂੰ ਵੀ ਸੁਸਾਇਟੀ ਦੇ ਪ੍ਰਚਾਰ ਦੇ ਟੀਚੇ ਪ੍ਰਾਪਤ ਕਰਨ ਲਈ ਮੀਡੀਆ ਦਾ ਵਡੇ ਪੱਧਰ ਤੇ ਇਸਤੇਮਾਲ ਕਰਨਾ ਚਾਹੀਦਾ ਹੈ। ਸੂਬਾ ਸਾਹਿਤ ਅਤੇ ਮੈਗਜ਼ੀਨ ਸੰਪਾਦਕ ਸੂਬਾ ਵਿਭਾਗ ਮੁਖੀ ਬਲਵੀਰ ਚੰਦ ਲੌਂਗੋਵਾਲ ਨੇ ਆਪਣੀ ਰਿਪੋਰਟ ਪੇਸ਼ ਕੀਤੀ। ਮਾਨਸਿਕ ਸਿਹਤ ਚੇਤਨਾ ਵਿਭਾਗ ਮੁੱਖੀ ਸਤਵੰਤ ਬਰਨਾਲਾ ਨੇ ਪੰਜਾਬ ਭਰ ਵਿਚ ਵਧ ਤੋਂ ਵਧ ਵਰਕਸ਼ਾਪਾਂ ਲਗਾਉਣ ਦੀ ਗੱਲ ਕਹੀ। ਸੂਬਾ ਪ੍ਰਿੰਟਿੰਗ ਵਿਭਾਗ ਮੁਖੀ ਸ੍ਰੀ ਜਸਵੰਤ ਜੀਰਖ ਨੇ ਕਿਤਾਬਾਂ ਦੀ ਨਵੀਂ ਪ੍ਰਕਾਸ਼ਨਾ ਬਾਰੇ ਦੱਸਿਆ। ਇਨ੍ਹਾਂ ਸੂਬਾ ਰਿਪੋਰਟਾਂ ਤੇ ਭਰਵੀਂ ਬਹਿਸ ਹੋਈ ਅਤੇ ਬਹਿਸ-ਚਰਚਾ ਵਿਚ ਸ੍ਰੀ ਜਰਨੈਲ ਕ੍ਰਾਂਤੀ ਮੁਹਾਲੀ, ਡਾ. ਜੋਗਿੰਦਰ ਕੁੱਲੇਵਾਲ, ਕੁਲਵੰਤ ਕੌਰ, ਸ੍ਰੀ ਰਜਿੰਦਰ ਭਦੌੜ, ਜਸਵਿੰਦਰ ਸਿੰਘ, ਸੁਮੀਤ ਸਿੰਘ, ਸੁਖਦੇਵ ਫਗਵਾੜਾ, ਰਣਜੀਤ ਸਿੰਘ ਬਠਿੰਡਾ, ਸਤਪਾਲ ਸਲੋਹ, ਅਜੀਤ ਪ੍ਰਦੇਸੀ, ਮੁੱਖਵਿੰਦਰ ਚੋਹਲਾ ਸਾਹਿਬ, ਲਾਭ ਸਿੰਘ ਛਾਜਲੀ, ਦਲਬੀਰ ਕਟਾਣੀ, ਅਤੇ ਮਜੀਦ ਮੁਹੰਮਦ ਆਦਿ ਸਾਥੀਆਂ ਨੇ ਭਰਵਾਂ ਹਿੱਸਾ ਲਿਆ। ਫੁੱਟਕਲ ਏਜੰਡੇ ਵਿਚ ਬਰਨਾਲਾ ਵਿਚ ਤਰਕਸ਼ੀਲ ਹਾਲ ਦੀ ਬਿਲਡਿੰਗ ਦੀ ਉਸਾਰੀ ਸਬੰਧੀ ਚਰਚਾ ਹੋਈ। ਇਸ ਮੌਕੇ ਸੁਸਾਇਟੀ ਦੇ ਪ੍ਰਚਾਰ-ਪ੍ਰਸਾਰ ਲਈ ਵਧੀਆ ਕਾਰਗੁਜਾਰੀ ਕਰਨ ਵਾਲੇ ਪਟਿਆਲਾ ਜੋਨ ਦੇ ਮੁਖੀ ਰਾਮ ਕੁਮਾਰ, ਇਕਾਈ ਖਿਲਚੀਆ, ਅੰਮ੍ਰਿਤਸਰ ਜੋਨ ਮੀਡੀਆ ਵਿਭਾਗ ਮੁਖੀ ਸ੍ਰੀ ਸੁਮੀਤ ਸਿੰਘ, ਅਤੇ ਕਿਤਾਬਾਂ ਦੀ ਚੰਗੀ ਵੰਡ ਤੇ ਵਿੱਕਰੀ ਬਾਰੇ ਸ੍ਰੀ ਅਮਰਜੀਤ (ਭਦੌੜ ਇਕਾਈ) ਨੂੰ ਸਨਮਾਨਤ ਕੀਤਾ ਗਿਆ। ਇਸ ਇਕੱਤਰਤਾ ਵਿਚ ਪੰਜਾਬ ਭਰ ਤੋਂ ਆਏ 150 ਦੇ ਕਰੀਬ ਡੈਲੀਗੇਟਾਂ ਅਤੇ ਦਰਸ਼ਕਾਂ ਨੇ ਸਮੂਲੀਅਤ ਕੀਤੀ। ਰਾਮ ਸਿੰਘ ਬੰਗ

# ਚੁਣੌਤੀ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਐਲਾਨ ਕਰਦੀ ਹੈ ਕਿ ਇਹ ਪੰਜ ਲੱਖ ਰੁਪੈ ਦਾ ਇਨਾਮ ਦੁਨੀਆਂ ਦੇ ਕਿਸੇ ਅਜਿਹੇ ਵਿਅਕਤੀ ਨੂੰ ਦੇਣ ਲਈ ਤਿਆਰ ਹੈ, ਜਿਹੜਾ ਧੋਖਾ-ਰਹਿਤ ਹਾਲਤਾਂ ਵਿੱਚ, ਕੋਈ ਚਮਤਕਾਰੀ ਜਾਂ ਅਲੌਕਿਕ ਸ਼ਕਤੀ ਦਾ ਵਿਖਾਵਾ ਕਰ ਸਕਦਾ ਹੋਵੇ। ਇਹ ਪੇਸ਼ਕਸ਼ ਸੁਸਾਇਟੀ ਨੂੰ ਪਹਿਲਾ ਇਨਾਮ ਜੇਤੂ ਮਿਲਣ ਤੱਕ ਖੁੱਲੀ ਹੋਵੇਗੀ। ਦੇਵ-ਪੁਰਸ਼, ਯੋਗੀ, ਗੁਰੂ ਸਵਾਮੀ ਅਤੇ ਹੋਰ ਦੂਸਰੇ ਹੇਠ ਲਿਖੇ ਵਿੱਚੋਂ ਇੱਕ ਦਾ ਵਿਖਾਵਾ ਕਰਕੇ ਜਿੱਤ ਸਕਦੇ ਹਨ :

1. ਜਿਹੜਾ ਸੀਲਬੰਦ ਕਰਸੀ ਨੋਟ ਦਾ ਲੜੀ ਨੰਬਰ ਪੜ੍ਹ ਸਕਦਾ ਹੋਵੇ।
2. ਜਿਹੜਾ ਕਿਸੇ ਕਰੰਸੀ ਨੋਟ ਦੀ ਠੀਕ ਨਕਲ ਕਰ ਸਕਦਾ ਹੋਵੇ।
3. ਜਿਹੜਾ ਬਲਦੀ ਹੋਈ ਅੱਗ 'ਤੇ ਅੱਧੇ ਮਿੰਟ ਲਈ ਬਿਨਾਂ ਜਲੇ ਨੰਗੇ ਪੈਰੀਂ ਖੜ੍ਹ ਸਕਦਾ ਹੋਵੇ।
4. ਅਜਿਹੀ ਵਸਤੂ ਜੋ ਅਸੀਂ ਮੰਗੀਏ, ਹਵਾ ਵਿੱਚੋਂ ਪੇਸ਼ ਕਰ ਸਕਦਾ ਹੋਵੇ।
5. ਮਨੋਵਿਗਿਆਨਕ ਸ਼ਕਤੀ ਨਾਲ ਕਿਸੇ ਵਸਤੂ ਨੂੰ ਹਿਲਾ ਦੇਵੇ ਜਾਂ ਮੋੜ ਦੇਵੇ।
6. ਟੈਲੀਪੈਥੀ ਰਾਹੀਂ ਕਿਸੇ ਦੂਸਰੇ ਵਿਅਕਤੀ ਦੇ ਵਿਚਾਰ ਪੜ੍ਹ ਕੇ ਦੱਸ ਸਕਦਾ ਹੋਵੇ।
7. ਪ੍ਰਮਾਤਮਾ ਜਾਂ ਦੈਵੀ ਸ਼ਕਤੀ ਦੁਆਰਾ, ਗੰਗਾ ਜਲ ਨਾਲ ਜਾਂ ਪਵਿੱਤਰ ਰਾਖ ਨਾਲ ਆਪਣੇ ਸਰੀਰ ਦੇ ਅੰਗ ਨੂੰ ਇੱਕ ਇੰਚ ਵਧਾ ਸਕੇ।
8. ਜਿਹੜਾ ਯੋਗਿਕ ਸ਼ਕਤੀ ਨਾਲ ਹਵਾ ਵਿੱਚ ਉੱਡ ਸਕੇ।
9. ਯੋਗਿਕ ਸ਼ਕਤੀ ਨਾਲ ਪੰਜ ਮਿੰਟ ਲਈ ਆਪਣੀ ਨਬਜ਼ ਰੋਕ ਸਕੇ।
10. ਪਾਣੀ ਉੱਤੇ ਪੈਦਲ ਤੁਰ ਸਕੇ।
11. ਆਪਣਾ ਸਰੀਰ ਇੱਕ ਥਾਂ ਛੱਡ ਕੇ ਦੂਸਰੀ ਥਾਂ ਜਾ ਹਾਜ਼ਰ ਹੋਵੇ।
12. ਯੌਗਿਕ ਸ਼ਕਤੀ ਨਾਲ 30 ਮਿੰਟ ਲਈ ਸਾਂਹ ਕ੍ਰਿਆ ਰੋਕ ਸਕੇ।
13. ਭਗਤੀ ਜਾਂ ਇਲਾਹੀ ਸ਼ਕਤੀ ਰਾਹੀਂ ਗਿਆਨ ਹਾਸਲ ਕਰ ਸਕੇ ਅਤੇ ਰਚਨਾਤਮਿਕ ਬੁੱਧੀ ਦਾ ਵਿਕਾਸ ਕਰੇ।
14. ਪੁਨਰ ਜਨਮ ਦੇ ਤੌਰ ਤੇ ਕੋਈ ਅਨੋਖੀ ਭਾਸ਼ਾ ਬੋਲ ਸਕੇ।
15. ਅਜਿਹੀ ਆਤਮਾ ਜਾਂ ਪ੍ਰੇਤ ਨੂੰ ਹਾਜ਼ਿਰ ਕਰੇ ਜਿਸਦੀ ਫੋਟੋ ਖਿੱਚੀ ਜਾ ਸਕਦੀ ਹੋਵੇ।
16. ਫੋਟੋ ਖਿਚ ਲੈਣ ਪਿੱਛੋ ਆਤਮਾ ਜਾਂ ਪ੍ਰੇਤ ਫੋਟੋ ਤੋਂ ਅਲੋਪ ਹੋ ਸਕੇ।
17. ਜ਼ਿੰਦਾ ਲੱਗੇ ਕਮਰੇ ਵਿੱਚੋਂ ਅਲੌਕਿਕ ਸ਼ਕਤੀ ਨਾਲ ਬਾਹਰ ਨਿਕਲ ਸਕੇ।
18. ਕਿਸੇ ਵਸਤੂ ਦਾ ਭਾਰ ਵਧਾ ਸਕੇ।
19. ਛੁਪੀ ਜਾਂ ਛੁਪਾਈ ਵਸਤੂ ਲੱਭ ਸਕੇ।
20. ਪਾਣੀ ਨੂੰ ਸ਼ਰਾਬ ਜਾਂ ਪੈਟਰੋਲ ਵਿੱਚ ਬਦਲ ਸਕੇ।
21. ਸ਼ਰਾਬ ਨੂੰ ਖੂਨ ਜਾਂ ਪੈਟ੍ਰੋਲ ਵਿੱਚ ਬਦਲ ਸਕੇ।
22. ਘਰਾਂ ਵਿੱਚ ਇੱਟਾਂ ਰੋੜੇ ਅਤੇ ਖੂਨ ਦੇ ਛਿੱਟੇ ਆਦਿ ਡਿੱਗਣ ਜਾਂ ਕੱਪੜਿਆਂ ਨੂੰ ਅੱਗ ਲੱਗਣ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਸਿੱਧ ਕਰੇ।
23. ਕੋਈ ਜੋਤਿਸ਼ੀ ਦਸ ਹੱਥ ਚਿੱਤਰਾਂ ਜਾਂ ਦਸ ਜਨਮ ਪੱਤਰੀਆਂ ਨੂੰ ਵੇਖ ਕੇ ਆਦਮੀਆਂ ਅਤੇ ਔਰਤਾਂ ਦੀ ਵੱਖ ਵੱਖ ਗਿਣਤੀ ਮਰਿਆਂ ਅਤੇ ਜਿਉਂਦਿਆਂ ਦੀ ਗਿਣਤੀ ਦੱਸ ਸਕਣ ਜਾਂ ਜਨਮ ਦਾ ਠੀਕ ਸਮਾਂ ਤੇ ਸਥਾਨ ਅਤੇ ਅਕਸ਼ਾਸ਼ਾਂ ਤੇ ਰੇਖਾਸ਼ਾਂ ਦੇ ਦੱਸ ਸਕਣ। ਇਸ ਵਿੱਚ 5 ਪ੍ਰਤੀਸ਼ਤ ਗਲਤੀ ਮੁਆਫ ਹੋਵੇਗੀ।

**ਇਹ ਚੁਣੌਤੀ ਹੇਠ ਲਿਖੀਆਂ ਸ਼ਰਤਾਂ ਨਾਲ ਲਾਗੂ ਹੋਵੇਗੀ :** ਜਿਹੜਾ ਆਦਮੀ ਸਾਡੀ ਇਸ ਚੁਣੌਤੀ ਨੂੰ ਕਬੂਲ ਕਰਦਾ ਹੈ, ਬੇਸ਼ੱਕ ਉਹ ਇਨਾਮ ਜਿੱਤਣਾ ਚਾਹੁੰਦਾ ਹੈ ਜਾਂ ਨਹੀਂ, ਉਸਨੂੰ ਸਾਡੇ ਕੋਲ ਜਾਂ ਸਾਡੇ ਵੱਲੋਂ ਨਾਮਜ਼ਦ ਕੀਤੇ ਹੋਏ ਆਦਮੀ ਕੋਲ ਪੰਜ ਹਜ਼ਾਰ ਰੁਪੈ ਬਤੌਰ ਜ਼ਮਾਨਤ ਜਮ੍ਹਾਂ ਕਰਵਾਉਣੇ ਪੈਣਗੇ। ਇਹ ਰਕਮ ਜਿੱਤਣ ਦੀ ਹਾਲਤ ਵਿੱਚ ਵਾਪਸ ਕਰ ਦਿੱਤੀ ਜਾਵੇਗੀ। ਕਿਸੇ ਆਦਮੀ ਦੀ ਚੁਣੌਤੀ ਉਸੇ ਹਾਲਤ ਵਿੱਚ ਹੀ ਸਵਿਕਾਰ ਕੀਤੀ ਜਾਵੇਗੀ ਜਦੋਂ ਉਹ ਜ਼ਮਾਨਤ ਦੇ ਪੈਸੇ ਜਮ੍ਹਾਂ ਕਰਵਾ ਦੇਵੇਗਾ। ਜੇ ਉਹ ਅਜਿਹਾ ਕਰਨ ਵਿੱਚ ਸਫਲ ਨਹੀਂ ਹੁੰਦਾ, ਉਸ ਨਾਲ ਕਿਸੇ ਕਿਸਮ ਦਾ ਪੱਤਰ ਵਿਹਾਰ ਨਹੀਂ ਕੀਤਾ ਜਾਵੇਗਾ। ਜਮਾਨਤ ਜਮ੍ਹਾਂ ਕਰਵਾਉਣ ਤੋਂ ਬਾਅਦ ਕਿਸੇ ਵਿਅਕਤੀ ਦੇ ਚਮਤਕਾਰ ਨੂੰ ਪਹਿਲਾਂ ਸਾਡੇ ਵੱਲੋਂ ਨਾਮਜ਼ਦ ਕੀਤਾ ਹੋਇਆ ਵਿਅਕਤੀ ਲੋਕਾਂ ਦੀ ਹਾਜ਼ਰੀ ਵਿੱਚ ਕਿਸੇ ਨੀਯਤ ਦਿਨ ਤੇ ਪਰਖੇਗਾ। ਜੇਕਰ ਚੁਣੌਤੀ ਦੇਣ ਵਾਲਾ ਆਦਮੀ ਪਰਖ ਦਾ ਸਾਹਮਣਾ ਨਹੀਂ ਕਰ ਸਕਦਾ ਜਾਂ ਮੁਢਲੀ ਪਰਖ ਵਿੱਚ ਹੀ ਅਸਫਲ ਹੋ ਜਾਂਦਾ ਹੈ ਤਾਂ ਉਸਦੀ ਜਮਾਨਤ ਜ਼ਬਤ ਹੋ ਜਾਵੇਗੀ। ਜੇਕਰ ਆਦਮੀ ਮੁੱਢਲੀ ਪਰਖ ਵਿੱਚ ਜਿੱਤ ਜਾਂਦਾ ਹੈ ਤਾਂ ਆਖਰੀ ਪਰਖ ਸੂਬਾ ਕਮੇਟੀ ਦੁਆਰਾ ਲੋਕਾਂ ਦੀ ਹਾਜ਼ਰੀ ਵਿੱਚ ਕੀਤੀ ਜਾਵੇਗੀ। ਜੇਕਰ ਕੋਈ ਆਦਮੀ ਆਖਰੀ ਪਰਖ ਵਿੱਚ ਵੀ ਜਿੱਤ ਜਾਂਦਾ ਹੈ ਤਾਂ ਉਸਨੂੰ ਪੰਜ ਲੱਖ ਰੁਪੈ ਦਾ ਇਨਾਮ, ਸਮੇਤ ਜਮਾਨਤ ਦੇ ਦਿੱਤਾ ਜਾਵੇਗਾ। ਸਾਰੀਆਂ ਪਰਖਾਂ, ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ ਸਾਡੇ ਵੱਲੋਂ ਨਾਮਜ਼ਦ ਜਾਂ ਸਾਡੀ ਸੂਬਾ ਕਮੇਟੀ ਵੱਲੋਂ ਪੂਰਨ ਤਸੱਲੀ ਤੱਕ ਕੀਤੀਆਂ ਜਾਣਗੀਆਂ।

ਜਿਲਦ–14 ਰਜਿ: ਨੰ: PUNPUN/2000/5393 ਅੰਕ : 1



ਤਰਕਸ਼ੀਲ ਸੁਸਾਇਟੀ ਪੰਜਾਬ ਦੀ ਲੁਧਿਆਣਾ ਵਿਖੇ ਹੋਈ ਛਿਮਾਹੀ ਇਕੱਤਰਤਾ ਨੂੰ ਸੰਬੋਧਨ ਕਰਦੇ ਹੋਏ ਪ੍ਰਸਿੱਧ ਚਿੰਤਕ ਡਾ. ਅਨੂਪ ਸਿੰਘ



ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਡਾ. ਅਨੂਪ ਸਿੰਘ ਦਾ ਸਨਮਾਨ ਕਰਦੇ ਹੋਏ




ਲੁਧਿਆਣਾ ਵਿਖੇ 'ਅੰਧਵਿਸ਼ਵਾਸ਼ਾਂ ਦਾ ਜੂੜ ਕਿਵੇਂ ਵੱਢੀਏ' ਪੁਸਤਕ ਤੇ ਕਰਵਾਈ ਗੋਸ਼ਟੀ ਸਮੇਂ ਪਰਚਾ ਪੜ੍ਹਦੇ ਹੋਏ ਡਾ. ਸ਼ਾਕ ਮੁਹੰਮਦ



ਲੁਧਿਆਣਾ ਪੁਸਤਕ ਗੋਸ਼ਟੀ ਸਮੇਂ ਵਿਚਾਰ ਪ੍ਰਗਟ ਕਰਦੇ ਹੋਏ ਪੁਸਤਕ ਦੇ ਲੇਖਕ ਹੇਮ ਰਾਜ ਸਟੈਨੋ, ਜੋਨ ਆਗੂ ਅਜੀਤ ਪ੍ਰਦੇਸੀ ਅਤੇ ਸੂਬਾ ਆਗੂ ਜਸਵੰਤ ਜੀਰਖ



ਡਕਾਲਾ ਨੇੜੇ ਪਿੰਡ ਛੋਟਾ ਖੇੜਾ ਵਿਖੇ ਟੂਣੇ ਦੀ ਦਹਿਸ਼ਤ ਖਤਮ ਕਰਕੇ ਟੂਣਾ ਚੁੱਕ ਕੇ ਲਿਜਾਂਦੇ ਹੋਏ ਪਟਿਆਲਾ ਦੇ ਤਰਕਸ਼ੀਲ ਆਗੂ



ਸਰਥਲੀ (ਰੋਪੜ) ਵਿਖੇ ਤਰਕਸ਼ੀਲ ਮੇਲੇ ਸਮੇਂ ਵਿਸ਼ੇਸ਼ ਖਿੱਚ ਦਾ ਕੇਂਦਰ ਬਣਿਆ ਪਾਣੀ ਵਿੱਚ ਤੈਰਦਾ ਪੱਥਰ

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..................................................

..................................................

..................................................